# ਜੀਵਨ ਦੇ ਚਾਰ ਪਲ



ਭਾਈ ਪਿੰਦਰਪਾਲ ਸਿੰਘ
'ਕਥਾ ਵਾਚਕ'

ੴ ਸਤਿਗੁਰ ਪ੍ਰਸਾਦਿ ॥

# ਜੀਵਨ ਦੇ ਚਾਰ ਪਲ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

ਪ੍ਰਕਾਸ਼ਕ :-

An ISO 9001:2008 Certified Publishing House No. 101809-A01

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 978-93-81041-23-9

ਪਹਿਲੀ ਐਡੀਸ਼ਨ- ਨਵੰਬਰ 2010

ਭੇਟਾ : **100-00**

ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ : 91-183-2542346, 2547974

ਫੈਕਸ : 91-183-5017488

E.Mail : csjssales@hotmail.com
csjspurchase@yahoo.com
csjsexports@vsnl.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਤਤਕਰਾ



★★★

☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

★ਅਰਦਾਸ (ਭਾਗ ਪਹਿਲਾ)
★ਅਰਦਾਸ (ਭਾਗ ਦੂਜਾ)
★ਜੰਮਿਆ ਪੂਤੁ ਭਗਤੁ ਗੋਵਿੰਦ ਕਾ
★ਮਨਮੁਖ ਦੀ ਬਿਰਤੀ
★ਗੁਰਮੁਖਿ ਲਾਹਾ ਲੈ ਗਏ
★ਦਰਸ਼ਨਾ ਦੀ ਜੁਗਤਿ
★ਗੁਰਮੁਖਾ ਕੇ ਮੁਖ ਉਜਲੇ
★ਮਾਣਸੁ ਜਨਮੁ ਅਮੋਲੁ ਹੈ
★ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
★ਮਾਇਆ ਮੋਹੁ ਦੁਖੁ ਸਾਗਰੁ ਹੈ
★ਸਤਿਗੁਰ ਕੀ ਸੇਵਾ ਊਤਮ ਹੈ
★ਮਹਿਮਾ ਸਾਧੂ ਸੰਗ ਕੀ
★ਗੁਰੁ ਪਰਮੇਸੁਰੁ ਪੂਜੀਐ
★ਕੋਈ ਆਣਿ ਮਿਲਾਵੈ
★ਬਿਨੁ ਸਬਦੈ ਮੁਕਤਿ ਨ ਹੋਈ
★ਹਰਿ ਮੰਦਰੁ ਹਰਿ ਸਾਜਿਆ
★ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ
★ਜਿਥੈ ਬਾਬਾ ਪੈਰੁ ਧਰਿ
★ਜਿਨ ਕਉ ਮਸਤਕਿ ਲਿਖਿਆ
★ਨਦਰਿ ਕਰੇ ਸਚੁ ਪਾਈਐ
★ਗੁਨ ਗੋਬਿੰਦ ਗਾਇਓ ਨਹੀ
★ਉਸਤਤਿ ਕਰਿ ਕਰਿ ਜੀਵਾ
★ਜੀਵਨ ਕਥਾ ਅਤੇ ਸ਼ਹਾਦਤ ਗੁਰੂ ਤੇਗ਼ ਬਹਾਦਰ ਜੀ
★ਦੇਹੁ ਸਜਣ ਅਸੀਸੜੀਆ (ਕੀਰਤਨ ਸੋਹਿਲਾ)
★ ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ

# ਦੋ ਸ਼ਬਦ

ਧੰਨ ਗੁਰੂ ਨਾਨਕ ਦੇਵ ਜੀ ਫੁਰਮਾਂਦੇ ਹਨ ਕਿ ਜੇ ਅਸੀਂ ਘੰਟਿਆਂ ਨਾਲ ਕਿਸੇ ਦੀ ਗਿਣਤੀ ਮਿਣਤੀ ਕਰਨੀ ਹੋਵੇ ਤਾਂ ਤਿੰਨ ਕੁ ਘੰਟਿਆਂ ਦਾ ਇਕ ਪਹਿਰ ਬਣਦਾ ਹੈ। ਚਾਰ ਪਹਿਰ ਦਿਨ ਤੇ ਚਾਰ ਪਹਿਰ ਰਾਤ ਹੈ। ਧੰਨ ਗੁਰੂ ਨਾਨਕ ਸਾਹਿਬ ਨੇ ਜਿਹੜੇ ਪਹਿਰ ਆਦਮੀ ਦੇ ਰਾਤ ਦੇ ਬਤੀਤ ਹੁੰਦੇ ਹਨ, ਉਹਨਾਂ ਨੂੰ ਆਧਾਰ ਬਣਾ ਕੇ ਹਰ ਬੰਦੇ ਨੂੰ ਦੱਸ ਦਿੱਤਾ ਕਿ ਤੇਰੀ ਜ਼ਿੰਦਗੀ ਦਾ ਪਹਿਲਾ ਪਹਿਰ ਇਹ ਹੈ, ਦੂਜਾ ਇਹ ਹੈ ਤੇ ਤੀਜਾ ਇਹ ਹੈ। ਇਥੇ ਹਜ਼ੂਰ ਨੇ ਇਕ ਰਮਜ਼ ਪਾ ਦਿੱਤੀ। ਇਹ ਦਿਨ ਦੇ ਪਹਿਰ ਕਿਉਂ ਨਾ ਕਹਿ ਦਿੱਤੇ। ਮਹਾਰਾਜ ਜੀ ਨੇ *ਰੈਣਿ ਕੈ ਵਣਜਾਰਿਆ ਮਿਤ੍ਰਾ* ਕਿਹਾ, ਦਿਨ ਦਾ ਨਹੀਂ ਕਿਹਾ। ਜਿਹੜੀ ਰੈਣ ਹੈ, ਹੈ ਸਮਾਂ ਉਸ ਦਾ ਵੀ ਚਾਰ ਪਹਿਰ ਤੇ ਦਿਨ ਦਾ ਸਮਾਂ ਵੀ ਚਾਰ ਪਹਿਰ ਪਰੰਤੂ ਰਾਤ ਹੁੰਦੀ ਹੈ ਕਾਲੀ।

ਰਾਤ ਸੁੱਤਿਆਂ ਲੰਘ ਗਈ, ਪਰ ਸਮਾਂ ਉਸ ਦਾ ਦਿਨ ਤੋਂ ਘੱਟ ਨਹੀਂ। ਜਿਵੇਂ ਘੜੀ ਦੀ ਟਿੱਕ-ਟਿੱਕ ਦਿਨ ਵੇਲੇ ਹੈ, ਉਸੇ ਤਰ੍ਹਾਂ ਘੜੀ ਦੀ ਚਾਲ ਰਾਤ ਨੂੰ ਹੀ ਹੈ। ਪਰ ਫ਼ਰਕ ਇੰਨਾ ਹੈ ਕਿ ਜਾਗਦਿਆਂ ਹੋਇਆਂ ਨੂੰ ਸਮੇਂ ਦਾ ਗਿਆਨ ਰਹਿੰਦਾ ਹੈ ਤੇ ਜਿਹੜੇ ਸੌਂ ਜਾਂਦੇ ਹਨ, ਘੜੀ ਤਾਂ ਉਦੋਂ ਵੀ ਚੱਲਦੀ ਹੈ, ਪਰ ਸੁੱਤਿਆਂ ਉਸ ਨੂੰ ਆਪਣੇ ਸਮੇਂ ਦੀ ਕੋਈ ਜਾਣਕਾਰੀ ਨਹੀਂ ਹੁੰਦੀ। ਮਹਾਰਾਜ ਜੀ ਨੇ ਕਿਹਾ ਹੈ ਕਿ ਜੇਕਰ ਤੂੰ ਨਾਮ ਨਾਲ ਨਹੀਂ ਜੁੜਦਾ ਤਾਂ ਰਾਤ ਕਾਲੀ ਹੈ ਤੇ ਅਗਿਆਨਤਾ ਦਾ ਹਨੇਰਾ ਵੀ ਕਾਲਾ ਹੈ। ਜਿਵੇਂ ਰਾਤ ਸੁੱਤਿਆਂ ਨਿਕਲ ਗਈ ਅਤੇ ਕੋਈ ਪਤਾ ਨਹੀਂ ਚੱਲਿਆ ਇਵੇਂ ਇਹ ਵੀ ਸੱਚ ਹੈ ਕਿ ਬੰਦੇ ਦੀ 70-80 ਸਾਲ ਦੀ ਜ਼ਿੰਦਗੀ ਬੀਤ ਜਾਂਦੀ ਹੈ ਅਤੇ ਉਹ ਅੰਤਲੇ ਸਮੇਂ ਕਹਿੰਦਾ ਹੈ ਕਿ ਅਜੇ ਤਾਂ ਕੱਲ ਦੀ ਗੱਲ ਸੀ ਮੈਨੂੰ ਜਨਮ ਮਿਲਿਆ ਸੀ। ਕਿਉਂਕਿ ਰਾਤ ਸੁੱਤਿਆਂ ਦੀ ਬੰਦੇ ਨੂੰ ਕੋਈ ਨਹੀਂ ਪਤਾ ਲੱਗਦਾ ਅਤੇ ਸਵੇਰੇ ਕਹਿੰਦਾ ਹੈ ਕਿ ਰਾਤ ਕਿਵੇਂ ਨਿਕਲ ਗਈ, ਇਸ ਦਾ ਪਤਾ ਹੀ ਨਹੀਂ ਲੱਗਿਆ। ਰੈਣ ਇਸ ਕਰਕੇ ਕਿਹਾ ਕਿ ਰਾਤ ਦੇ ਬਤੀਤ ਹੋਣ ਦਾ ਕੋਈ ਪਤਾ ਨਹੀਂ। ਜ਼ਿੰਦਗੀ ਦੇ ਬਤੀਤ ਹੋਣ ਦਾ ਕੋਈ ਪਤਾ ਨਹੀਂ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਜੀਵਨ ਦੇ ਚਾਰ ਪਲ

# ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਪਹਰੇ ਘਰੁ ੧ ॥

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥*
*ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥*
*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥ ੧ ॥*

(ਅੰਗ ੭੪)

ਪਰਮ ਸਨਮਾਨ ਯੋਗ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਵਣਜਾਰੇ ਉਹਨਾਂ ਨੂੰ ਕਿਹਾ ਜਾਂਦਾ ਹੈ ਜਿਹੜੇ ਇਕ ਜਗ੍ਹਾ ਤੋਂ ਸਾਮਾਨ ਖ਼ਰੀਦ ਕੇ ਦੂਜੀ ਜਗ੍ਹਾ ਵੇਚਦੇ ਹਨ। ਦੂਜੀ ਤੋਂ ਤੀਜੀ ਜਗ੍ਹਾ, ਇਸ ਤਰ੍ਹਾਂ ਉਹ ਆਪਣੀ ਸਾਰੀ ਜ਼ਿੰਦਗੀ ਖ਼ਰੀਦੋਫ਼ਰੋਖ਼ਤ ਭਾਵ ਖ਼ਰੀਦਣ ਅਤੇ ਵੇਚਣ ਵਿਚ ਅਤੇ ਸਫ਼ਰ ਵਿਚ ਹੀ ਬਤੀਤ ਕਰਦੇ ਹਨ। ਹਜ਼ੂਰ ਕਿਸੇ ਵਣਜਾਰੇ ਦੇ ਘਰ ਵਿਚ ਰੁਕੇ, ਜਿਸ ਦੇ ਘਰ ਪੁੱਤਰ ਦਾ ਜਨਮ ਹੋਇਆ ਸੀ। ਵਾਜੇ ਵੱਜ ਰਹੇ ਸਨ। ਸਾਰੀ ਰਾਤ ਉਹਨਾਂ ਦੀ ਨੱਚਣ ਗਾਉਣ ਵਿਚ ਹੀ ਲੰਘੀ। ਮਹਾਰਾਜ ਜੀ ਨੇ ਕਿਹਾ ਕਿ ਮਰਦਾਨਿਆ ! ਇਹਨਾਂ ਨੂੰ ਸਿਰਫ਼ ਜਨਮ ਨਜ਼ਰ ਆ ਰਿਹਾ ਹੈ, ਸ਼ਾਇਦ ਆਉਣ ਵਾਲਾ ਕੱਲ ਨਹੀਂ ਦਿੱਸ ਰਿਹਾ। ਇਕ ਰਾਤ ਤੋਂ ਬਾਅਦ ਉਸ ਬੱਚੇ ਦੀ ਮੌਤ ਹੋ ਗਈ। ਉਹਨਾਂ ਦਾ ਹੱਸਣਾ, ਉਹਨਾਂ ਦਾ ਜੋ ਵੀ ਸ਼ੋਰ ਸ਼ਰਾਬਾ ਸੀ, ਉਹ ਸ਼ਾਂਤ ਹੋ ਗਿਆ। ਮਹਾਰਾਜ ਨੇ ਉਥੇ ਉਹਨਾਂ ਵਣਜਾਰਿਆਂ ਨੂੰ ਧੀਰਜ ਦੇਣ ਲਈ ਹੀ ਇਹ ਸ਼ਬਦ ਉਚਾਰਿਆ ਸੀ।

ਹਜ਼ੂਰ ਨੇ ਇਸ ਸ਼ਬਦ ਦਾ ਸਿਰਲੇਖ ਦਿੱਤਾ ਹੈ ਪਹਿਰੇ। ਜਦੋਂ ਅਸੀਂ ਸਮੇਂ ਦੀ ਗਿਣਤੀ

ਮਿਣਤੀ ਕਰਦੇ ਹਾਂ, ਸਕਿੰਟ, ਮਿੰਟ ਤੇ ਘੰਟੇ ਗਿਣਦੇ ਹਾਂ। ਪੁਰਾਣੇ ਸਮੇਂ ਵਿਚ ਮਿਣਤੀ ਕਰਦੇ ਸਨ— ਵਿਸੇ, ਚਸੇ, ਪਲ, ਘੜੀਆਂ, ਪਹਿਰ, ਵਾਰ, ਥਿਤਾਂ, ਸੱਤ ਦਿਨ, ਬਾਰ੍ਹਾਂ ਮਹੀਨੇ। ਇਸ ਤਰੀਕੇ ਨਾਲ ਲੋਕ ਸਮੇਂ ਨੂੰ ਜੋਖਦੇ ਸਨ। ਪਹਿਰ ਦਾ ਅਰਥ ਕੀ ਹੈ ? ਚਾਰ ਪਹਰੇ ਅਤੇ ਪੰਦਰਾਂ ਵਾਰ ਹਨ। ਅੱਖ ਝਮਕਣ ਦੇ ਸਮੇਂ ਨੂੰ ਇਕ ਵਿਸਾ ਕਿਹਾ ਜਾਂਦਾ ਹੈ। ਪੰਦਰਾਂ ਵਿਸੇ ਇਕੱਠੇ ਹੋਣ ਤਾਂ ਇਕ ਚਸਾ ਬਣਦਾ ਹੈ। 30 ਚਸੇ ਇਕੱਠੇ ਹੋਣ ਤਾਂ ਇਕ ਪਲ ਬਣਦਾ ਹੈ। 60 ਪਲਾਂ ਦੀ ਇਕ ਘੜੀ ਬਣਦੀ ਹੈ। ਸਾਢੇ ਸੱਤ ਘੜੀਆਂ ਹੋਣ ਤਾਂ ਇਕ ਪਹਿਰ ਬਣਦਾ ਹੈ। ਅੱਠ ਪਹਿਰ ਇਕੱਠੇ ਹੋਣ ਤਾਂ ਇਕ ਦਿਨ ਤੇ ਇਕ ਰਾਤ ਬਣਦੀ ਹੈ।

ਪਹਰੇ ਦਾ ਭਾਵ ਕੀ ਹੈ ? ਜੇ ਅਸੀਂ ਘੰਟਿਆਂ ਨਾਲ ਇਸ ਦੀ ਗਿਣਤੀ ਮਿਣਤੀ ਕਰਨੀ ਹੋਵੇ ਤਾਂ ਤਿੰਨ ਕੁ ਘੰਟਿਆਂ ਦਾ ਇਕ ਪਹਿਰ ਬਣਦਾ ਹੈ। ਚਾਰ ਪਹਿਰ ਦਿਨ ਤੇ ਚਾਰ ਪਹਿਰ ਰਾਤ ਹੈ। ਧੰਨ ਗੁਰੂ ਨਾਨਕ ਸਾਹਿਬ ਨੇ ਜਿਹੜੇ ਪਹਿਰ ਆਦਮੀ ਦੇ ਰਾਤ ਦੇ ਬਤੀਤ ਹੁੰਦੇ ਹਨ, ਉਹਨਾਂ ਨੂੰ ਆਧਾਰ ਬਣਾ ਕੇ ਹਰ ਬੰਦੇ ਨੂੰ ਦੱਸ ਦਿੱਤਾ ਕਿ ਤੇਰੀ ਜ਼ਿੰਦਗੀ ਦਾ ਪਹਿਲਾ ਪਹਿਰ ਇਹ ਹੈ, ਦੂਜਾ ਇਹ ਹੈ ਤੇ ਤੀਜਾ ਇਹ ਹੈ। ਇਥੇ ਹਜ਼ੂਰ ਨੇ ਇਕ ਰਮਜ਼ ਪਾ ਦਿੱਤੀ। ਇਹ ਦਿਨ ਦੇ ਪਹਿਰ ਕਿਉਂ ਨਾ ਕਹਿ ਦਿੱਤੇ। ਮਹਾਰਾਜ ਜੀ ਨੇ *ਰੈਣਿ ਕੈ ਵਣਜਾਰਿਆ ਮਿਤ੍ਰਾ* ਕਿਹਾ, ਦਿਨ ਦਾ ਨਹੀਂ ਕਿਹਾ। ਜਿਹੜੀ ਰੈਣ ਹੈ, ਹੈ ਸਮਾਂ ਉਸ ਦਾ ਵੀ ਚਾਰ ਪਹਿਰ ਤੇ ਦਿਨ ਦਾ ਸਮਾਂ ਵੀ ਚਾਰ ਪਹਿਰ ਪਰੰਤੂ ਰਾਤ ਹੁੰਦੀ ਹੈ ਕਾਲੀ। ਬੰਦਾ ਅੱਖ ਬੰਦ ਕਰਦਾ ਹੈ ਤਾਂ ਪਤਾ ਨਹੀਂ ਲੱਗਦਾ ਕਿ ਕਿੰਨੀ ਛੇਤੀ ਰਾਤ ਬੀਤ ਗਈ ਹੈ ਤੇ ਜਦੋਂ ਸਵੇਰੇ ਅੱਖ ਖੋਲ੍ਹਦਾ ਹੈ ਤਾਂ ਕਹਿੰਦਾ ਹੈ ਕਿ ਪਤਾ ਹੀ ਨਹੀਂ ਲੱਗਿਆ ਰਾਤ ਕਿਵੇਂ ਬੀਤ ਗਈ। ਜਦੋਂ ਦਿਨ ਚੜ੍ਹਦਾ ਹੈ ਤਾਂ ਕਈ ਵਾਰੀ ਉਹ ਦੇਖਦਾ ਹੈ ਕਿ ਕਿੰਨਾ ਸਮਾਂ ਹੋ ਗਿਆ ਹੈ, ਕਿੰਨਾ ਸਮਾਂ ਲੰਘ ਗਿਆ ਹੈ।

ਰਾਤ ਸੁੱਤਿਆਂ ਲੰਘ ਗਈ, ਪਰ ਸਮਾਂ ਉਸ ਦਾ ਦਿਨ ਤੋਂ ਘੱਟ ਨਹੀਂ। ਜਿਵੇਂ ਘੜੀ ਦੀ ਟਿੱਕ-ਟਿੱਕ ਦਿਨ ਵੇਲੇ ਹੈ, ਉਸੇ ਤਰ੍ਹਾਂ ਘੜੀ ਦੀ ਚਾਲ ਰਾਤ ਨੂੰ ਹੀ ਹੈ। ਪਰ ਫ਼ਰਕ ਇੰਨਾ ਹੈ ਕਿ ਜਾਗਦਿਆਂ ਹੋਇਆਂ ਨੂੰ ਸਮੇਂ ਦਾ ਗਿਆਨ ਰਹਿੰਦਾ ਹੈ ਤੇ ਜਿਹੜੇ ਸੌਂ ਜਾਂਦੇ ਹਨ, ਘੜੀ ਤਾਂ ਉਦੋਂ ਵੀ ਚੱਲਦੀ ਹੈ, ਪਰ ਸੁੱਤਿਆਂ ਉਸ ਨੂੰ ਆਪਣੇ ਸਮੇਂ ਦੀ ਕੋਈ ਜਾਣਕਾਰੀ ਨਹੀਂ ਹੁੰਦੀ। ਮਹਾਰਾਜ ਜੀ ਨੇ ਕਿਹਾ ਹੈ ਕਿ ਜੇਕਰ ਤੂੰ ਨਾਮ ਨਾਲ ਨਹੀਂ ਜੁੜਦਾ ਤਾਂ ਰਾਤ ਕਾਲੀ ਹੈ ਤੇ ਅਗਿਆਨਤਾ ਦਾ ਹਨੇਰਾ ਵੀ ਕਾਲਾ ਹੈ। ਜਿਵੇਂ ਰਾਤ ਸੁੱਤਿਆਂ ਨਿਕਲ ਗਈ ਅਤੇ ਕੋਈ ਪਤਾ ਨਹੀਂ ਚੱਲਿਆ ਇਵੇਂ ਇਹ ਵੀ ਸੱਚ ਹੈ ਕਿ ਬੰਦੇ ਦੀ 70-80 ਸਾਲ ਦੀ ਜ਼ਿੰਦਗੀ ਬੀਤ ਜਾਂਦੀ ਹੈ ਅਤੇ ਉਹ ਅੰਤਲੇ ਸਮੇਂ ਕਹਿੰਦਾ ਹੈ ਕਿ ਅਜੇ ਤਾਂ ਕੱਲ ਦੀ ਗੱਲ ਸੀ ਮੈਨੂੰ ਜਨਮ ਮਿਲਿਆ ਸੀ। ਕਿਉਂਕਿ ਰਾਤ ਸੁੱਤਿਆਂ ਦੀ ਬੰਦੇ ਨੂੰ ਕੋਈ ਨਹੀਂ ਪਤਾ ਲੱਗਦਾ ਅਤੇ ਸਵੇਰੇ ਕਹਿੰਦਾ ਹੈ ਕਿ ਰਾਤ ਕਿਵੇਂ ਨਿਕਲ ਗਈ, ਇਸ ਦਾ ਪਤਾ ਹੀ ਨਹੀਂ ਲੱਗਿਆ। ਰੈਣ ਇਸ ਕਰਕੇ ਕਿਹਾ ਕਿ ਰਾਤ ਦੇ ਬਤੀਤ ਹੋਣ ਦਾ ਕੋਈ ਪਤਾ ਨਹੀਂ। ਜ਼ਿੰਦਗੀ ਦੇ ਬਤੀਤ ਹੋਣ ਦਾ ਕੋਈ ਪਤਾ ਨਹੀਂ।

ਪਹਿਲਾ ਪਹਿਰ ਜਦੋਂ ਸ਼ੁਰੂ ਹੋਇਆ ਤਾਂ ਵਧਾਈਆਂ ਮਿਲੀਆਂ। ਬੱਚੇ ਦਾ ਮਾਤਾ ਦੇ ਉਦਰ ਵਿਚ ਨਿਵਾਸ ਹੋਇਆ। ਪਤਾ ਨਹੀਂ ਲੱਗਾ ਕਿ ਜਿਸ ਨੂੰ ਕੱਲ ਤੱਕ ਗੋਦੀ ਵਿਚ ਲੈ ਕੇ ਖਿਡਾਉਂਦੇ ਰਹੇ ਪਰ ਰਾਤ ਲੰਘੀ ਤਾਂ ਉਸੇ ਬੰਦੇ ਦੀ ਅਰਥੀ ਉਠਾਉਣ ਲਈ ਪਰਿਵਾਰ ਤਿਆਰ ਹੋ ਗਿਆ। ਇਸ ਕਰਕੇ ਰੈਣ ਤੇ ਪਹਿਰੇ ਸ਼ਬਦ ਵਰਤਿਆ ਹੈ ਕਿ ਰਾਤ ਬਤੀਤ ਹੋਣ ਲੱਗਿਆਂ ਪਤਾ ਨਹੀਂ ਲੱਗਦਾ ਤੇ ਜ਼ਿੰਦਗੀ ਰੂਪੀ ਰਾਤ ਲੰਘਦਿਆਂ ਵੀ ਇਨਸਾਨ ਦਾ ਕੋਈ ਪਤਾ ਨਹੀਂ ਕਿ ਕਿਸ ਵੇਲੇ ਜ਼ਿੰਦਗੀ ਨਿਕਲ ਗਈ।

ਮਹਾਰਾਜ ਜੀ ਨੇ ਇਹ ਚਾਰ ਪਹਿਰੇ ਤਾਂ ਦਰਜ ਕੀਤੇ ਕਿ ਇਨਸਾਨ ਨੂੰ ਇਹ ਸਮਝਾਇਆ ਜਾਏ ਕਿ ਜੇ ਬੁਢੇਪੇ ਤੱਕ ਪ੍ਰਮਾਤਮਾ ਤੈਨੂੰ ਜ਼ਿੰਦਗੀ ਦੇਵੇ ਤਾਂ ਤੇਰੀ ਇਸ ਜ਼ਿੰਦਗੀ ਦੇ ਕੇਵਲ ਚਾਰ ਪਹਿਰ ਹੀ ਹਨ ਤੇ ਹਰ ਪਹਿਰ ਲੰਘਣ ਤੋਂ ਬਾਅਦ ਵਾਪਸ ਨਹੀਂ ਆਉਣਾ। ਸਮਾਂ ਚਲਾਏਮਾਨ ਹੈ, ਇਸ ਨੇ ਰੁੱਕਣਾ ਨਹੀਂ। ਹਰ ਚੀਜ਼ ਪਰਿਵਰਤਨ ਸ਼ੀਲ ਹੈ। ਹਰ ਚੀਜ਼ ਬਦਲ ਰਹੀ ਹੈ। ਇਸ ਸਚਾਈ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਬਾਹਰਮੁੱਖੀ ਉਦਾਹਰਨਾਂ ਦੇ ਕੇ ਸਮਝਾਇਆ ਹੈ। ਬਸੰਤ ਆਉਂਦੀ ਹੈ ਤੇ ਫੁੱਲ ਨਿਕਲਦੇ ਹਨ। ਫੁੱਲ ਕੋਮਲ ਹਨ, ਮੁਲਾਇਮ ਹਨ, ਪਰੰਤੂ ਸੱਚ ਇਹ ਹੈ ਕਿ ਜਿਹੜਾ ਪੱਤਾ ਬਸੰਤ ਦੀ ਰੁੱਤ ਵਿਚ ਅਜੇ ਜਨਮ ਲੈ ਰਿਹਾ ਹੈ, ਕੋਮਲ ਹੈ, ਸਿਰਫ਼ ਮਹੀਨੇ ਛੇ ਸੱਤ ਪੈਣੇ ਹਨ ਅਤੇ ਕੋਮਲ ਪੱਤੇ ਦਾ ਰੰਗ ਤਬਦੀਲ ਹੋ ਜਾਣਾ ਹੈ। ਅਗਲੀ ਪੱਤਝੜ ਆਉਣ ਦੀ ਦੇਰ ਹੈ ਕਿ ਜਿਹੜਾ ਪੱਤਾ ਅੱਜ ਕੋਮਲ ਲੱਗਦਾ ਹੈ, ਕੱਲ ਨੂੰ ਸੁੱਕ ਕੇ ਝੜ ਜਾਏਗਾ। ਬਸ, ਜਿਵੇਂ ਇਕ ਪੱਤਾ ਸਦੀਵ ਕਾਲ ਲਈ ਨਹੀਂ ਟਿੱਕਦਾ, ਜਨਮ ਲੈਣ ਤੋਂ ਹੀ ਉਹ ਬਦਲਣ ਲੱਗ ਪੈਂਦਾ ਹੈ, ਮੁਕੰਮਲਤਾ ਪੱਤਝੜ 'ਤੇ ਆਉਂਦੀ ਹੈ, ਇਵੇਂ ਹੀ ਬੰਦਾ ਜਨਮ ਲੈਂਦਾ ਹੈ ਮਾਂ ਦੀ ਕੁੱਖ ਵਿਚੋਂ ਤੇ ਹੌਲੀ-ਹੌਲੀ ਉਹ ਇਨਸਾਨ ਬੁਢੇਪੇ ਵਿਚ ਆ ਕੇ ਸੁੱਕ ਜਾਂਦਾ ਹੈ। ਪੱਤੇ ਤੇ ਇਨਸਾਨ ਦੀ ਜ਼ਿੰਦਗੀ ਇਕ ਹੈ। ਦੋਨੋਂ ਬਦਲਣ ਵਾਲੇ ਹਨ। ਮਹਾਰਾਜ ਨੇ ਫੁਰਮਾਇਆ ਹੈ :-

*ਫਰੀਦਾ ਰੁਤਿ ਫਿਰੀ ਵਣੁ ਕੰਬਿਆ॥* (ਅੰਗ੧੩੮੩)

ਸਮਾਂ ਕਦੀ ਰੁੱਕਦਾ ਨਹੀਂ। ਬਾਬਾ ਫ਼ਰੀਦ ਜੀ ਦਾ ਇਕ ਸਲੋਕ ਹੈ :-

*ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ॥*

ਕਹਿੰਦੇ ਹਨ, ਰੱਬ ਦਾ ਨਾਮ ਪੱਕੀ ਹੋਈ ਖਜੂਰ ਦੀ ਤਰ੍ਹਾਂ ਹੈ, ਜਿਸ ਦੇ ਕੋਲ ਮਿਠਾਸ ਹੈ ਅਤੇ ਉਸ ਦੇ ਸੰਤ ਜਨ ਇਸ ਤਰ੍ਹਾਂ ਹਨ, ਜਿਵੇਂ ਸ਼ਹਿਦ ਦੀ ਨਦੀ ਵੱਗਦੀ ਹੋਵੇ।

*ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ॥* (ਅੰਗ ੧੩੮੨)

ਉਸ ਦਿਨ ਤੇਰੇ ਗਲੇ ਵਿਚ ਫਾਹੀ ਪੈ ਜਾਣੀ ਹੈ। ਹਰ ਦਿਨ ਤਬਦੀਲ ਹੋ ਰਿਹਾ ਹੈ। ਭਾਈ ਵੀਰ ਸਿੰਘ ਨੇ ਕਿਹਾ ਹੈ :-

*ਰਹੀ ਵਾਸਤੇ ਘਤ ਸਮੇਂ ਨੇ ਇਕ ਨਾ ਮੰਨੀ।*

ਸਮਾਂ, ਟਾਈਮ ਇਹ ਚੱਲਦਾ ਰਹਿਣਾ ਹੈ।

*ਫੜ ਫੜ ਰਹੀ ਤਰੀਕ ਸਮੇਂ ਖਸਕਾਈ ਕੰਨੀ।*
*ਕਿਵੇਂ ਨਾ ਰਖੀ ਰੋਕ ਅਟਕ ਜੋ ਪਾਈ ਭੰਨੀ।*

ਬੰਦੇ ਨੇ ਬੜੀਆਂ ਰੁਕਾਵਟਾਂ ਪੈਦਾ ਕੀਤੀਆਂ ਕਿ ਸ਼ਾਇਦ ਸਮਾਂ ਰੁੱਕ ਜਾਏ। ਸ਼ੇਖ਼ ਸਾਅਦੀ ਸਾਹਿਬ ਨੇ ਕਿਹਾ ਹੈ ਕਿ ਇਕ ਔਰਤ ਜਿਸ ਨੇ ਆਪਣੇ ਤਨ 'ਤੇ ਸ਼ਿੰਗਾਰ ਕੀਤਾ ਹੈ। ਆਪਣੀ ਢੱਲਦੀ ਹੋਈ ਉਮਰ ਨੂੰ ਬਚਾਉਣ ਲਈ ਉਸ ਨੇ ਆਪਣੇ ਵਾਲਾਂ ਦਾ ਰੰਗ ਤਬਦੀਲ ਕਰ ਲਿਆ ਹੈ। ਉਸ ਨੂੰ ਕਿਹਾ ਹੈ ਕਿ ਐ ਕਮਲੀ ਬੀਬੀਏ ! ਚੇਤੇ ਰੱਖੀਂ, ਇਸ ਰੰਗ ਨੂੰ ਦੇਖ ਕੇ ਉਮਰ ਦਾ ਸਮਾਂ ਕਦੀ ਨਹੀਂ ਰੁੱਕੇਗਾ। ਤੇਰੀ ਰੀੜ੍ਹ ਦੀ ਹੱਡੀ ਵਿਚ ਪਿਆ ਹੋਇਆ ਕੁੱਬ ਤੇ ਚਮੜੀ ਉੱਪਰ ਪਈਆਂ ਹੋਈਆਂ ਝੁਰੜੀਆਂ ਦੱਸਣਗੀਆਂ ਕਿ ਸਮੇਂ ਨੇ ਬਿਲਕੁਲ ਇਸ ਗੱਲ ਦੀ ਪ੍ਰਵਾਹ ਨਹੀਂ ਕੀਤੀ। ਕੇਸ ਰੰਗਣ ਤੋਂ ਬਾਅਦ ਵੀ ਸਮਾਂ ਇਸ ਦੇ ਸਰੀਰ ਨੂੰ ਢਾਲ ਰਿਹਾ ਹੈ। ਸਮਾਂ ਕਦੀ ਨਹੀਂ ਰੁੱਕਿਆ। ਐ ਬੰਦੇ ! ਸੰਭਲ, ਸੰਭਾਲ ਇਸ ਸਮੇਂ ਨੂੰ। ਲੰਘ ਗਿਆ ਮੁੜ ਕੇ ਹੱਥ ਨਹੀਂ ਆਂਵਦਾ। ਨਾ ਸਮਾਂ ਰੁੱਕ ਸਕਦਾ ਹੈ ਤੇ ਨਾ ਸਮਾਂ ਵਾਪਿਸ ਆ ਸਕਦਾ ਹੈ, ਕਿਉਂਕਿ ਉਸ ਦਾ ਸੁਭਾਅ ਹੈ ਸਿਰਫ਼ ਅੱਗੇ ਚੱਲੀ ਜਾਣਾ।

ਮਹਾਰਾਜ ਨੇ ਸਮੇਂ ਦੇ ਆਧਾਰ 'ਤੇ ਸਾਡੀ ਜ਼ਿੰਦਗੀ ਦੇ ਚਾਰ ਪਹਿਰ ਬਣਾ ਦਿੱਤੇ। ਬਾਹਰਮੁੱਖੀ ਤੌਰ 'ਤੇ ਹਰ ਬੰਦਾ ਵਣਜਾਰਾ ਨਹੀਂ। ਦਿਨ ਦਾ ਸੂਰਜ ਤੇ ਰਾਤ ਦਾ ਚੰਦਰਮਾ, ਪ੍ਰਮਾਤਮਾ ਨੇ ਇਹ ਦੋ ਦੀਪਕ ਪੈਦਾ ਕੀਤੇ ਹਨ। ਬੰਦਾ ਰਾਤ ਨੂੰ ਵਪਾਰ ਕਰਦਾ ਹੈ ਬੱਤੀ ਬਾਲ ਕੇ। ਦਿਨੇ ਵਪਾਰ ਕਰਦਾ ਹੈ ਸੂਰਜ ਦੇ ਚਾਨਣ ਵਿਚ। ਦਿਨੇ ਵੀ ਵਪਾਰੀ, ਰਾਤ ਨੂੰ ਵੀ ਵਪਾਰੀ ਤੇ ਪਿਆਰਿਓ ! ਬਾਜ਼ਾਰ ਵਿਚ ਬੈਠੇ ਬੰਦੇ ਨੂੰ ਗੁਰੂ ਸਾਹਿਬ ਨੇ ਸਮਝਾਇਆ ਕਿ ਸੂਰਜ ਅਤੇ ਚੰਦਰਮਾ ਤੇਰੇ ਵਪਾਰ ਕਰਨ ਲਈ ਹਨ। ਸੰਸਾਰ ਤੇਰੇ ਲਈ ਬਾਜ਼ਾਰ ਬਣਿਆ ਹੋਇਆ ਹੈ। ਜਿਨ੍ਹਾਂ ਲੋਕਾਂ ਨੇ ਆਪਣੇ ਬਾਜ਼ਾਰ, ਆਪਣੀ ਦੁਕਾਨ ਵਿਚ ਕੁਝ ਕਮਾ ਲਿਆ, ਉਹ ਬੰਦੇ ਚੇਤੇ ਰੱਖਣ, ਉਹਨਾਂ ਦੇ ਘਰ ਜ਼ਰੂਰ ਬਣਨਗੇ। ਜਿਸ ਬੰਦੇ ਨੇ ਬਾਜ਼ਾਰ ਨੂੰ ਦਾਅ 'ਤੇ ਲਾ ਦਿੱਤਾ, ਉਹਨਾਂ ਦੇ ਘਰ ਵੀ ਵਿੱਕ ਜਾਂਦੇ ਹਨ। ਬਾਜ਼ਾਰ ਵਿਚ ਕੋਈ ਦੁਕਾਨ ਹੈ, ਕੰਮ ਕਰ ਰਿਹਾ ਹੈ, ਉਸ ਤੋਂ ਕਮਾਏਗਾ ਤੇ ਜਿਸ ਬੰਦੇ ਨੇ ਦੁਕਾਨ ਹੀ ਵੇਚ ਦਿੱਤੀ ਤਾਂ ਚਾਰ ਦਿਨਾਂ ਨੂੰ ਉਹ ਕੰਗਲਾ ਹੋ ਜਾਏਗਾ।

ਸੰਸਾਰ ਇਕ ਦੁਕਾਨ ਹੈ। ਜਿਸ ਨੇ ਵੀ ਇਸ ਬਾਜ਼ਾਰ ਵਿਚ ਨਾਮ ਜੱਪ ਲਿਆ, ਸੱਚ ਜਾਣੋ ਪ੍ਰਮਾਤਮਾ ਦੇ ਘਰ ਵਿਚ ਉਸ ਦਾ ਟਿਕਾਣਾ ਬਣ ਗਿਆ। ਜਿਸ ਨੇ ਬਾਜ਼ਾਰ ਦਾਅ ਉੱਤੇ ਲਾ ਦਿੱਤਾ, ਉਸ ਦਾ ਟਿਕਾਣਾ ਵੀ ਚਲਾ ਗਿਆ। ਹਜ਼ੂਰ ਗੁਰੂ ਨਾਨਕ ਸਾਹਿਬ ਦਾ ਇਹ ਸਲੋਕ ਆਉਂਦਾ ਹੈ :-

*ਦੁਇ ਦੀਵੇ ਚਉਦਹ ਹਟਨਾਲੇ॥*

ਚੰਦਰਮਾ ਅਤੇ ਸੂਰਜ ਦੋ ਦੀਪਕ ਹਨ।

*ਜੇਤੇ ਜੀਅ ਤੇਤੇ ਵਣਜਾਰੇ॥*
*ਖੁਲ੍ਹੇ ਹਟ ਹੋਆ ਵਾਪਾਰੁ॥*
*ਜੋ ਪਹੁਚੈ ਸੋ ਚਲਣਹਾਰੁ॥* (ਅੰਗ ੭੯੯)

ਜਿਹੜਾ ਇਸ ਸੰਸਾਰ ਵਿਚ ਆਇਆ ਹੈ, ਉਸ ਨੇ ਇਕ ਦਿਨ ਵਾਪਿਸ ਜ਼ਰੂਰ ਜਾਣਾ ਹੈ।

*ਧਰਮੁ ਦਲਾਲੁ ਪਾਏ ਨੀਸਾਣੁ॥* (ਅੰਗ ੭੯੯)

ਜਿਹੜੇ ਧਰਮ ਦੇ ਅਸੂਲ ਹਨ, ਧਰਮ ਦਾ ਅਰਥ ਹੈ ਇਨਸਾਫ਼, ਧਰਮ ਦਾ ਅਰਥ ਹੈ ਫ਼ਰਜ਼। ਧਰਮ ਦੇ ਅਸੂਲ ਹਨ ਕਿ ਅਸੀਂ ਜਿੰਨੇ ਵੀ ਕੰਮ ਕਰਦੇ ਹਾਂ, ਧਰਮਰਾਜ ਦਲਾਲ ਬਣ ਬਣ ਕੇ ਨਿਸ਼ਾਨੀ ਪਾ ਰਿਹਾ ਹੈ ਕਿ ਅੱਜ ਇਸ ਦਾ ਜਿਹੜਾ ਸਾਹ ਨਿਕਲਿਆ ਹੈ, ਇਹ ਕਿਹੜੀ ਬਿਰਤੀ ਦਾ ਸੀ। ਗੁਰਦੁਆਰੇ ਬੈਠੇ ਹੋਏ ਦਾ ਕਿਹੜੀ ਬਿਰਤੀ ਦਾ ਹੈ। ਦੁਕਾਨ 'ਤੇ ਬੈਠੇ ਹੋਏ ਦਾ ਕਿਹੜੀ ਬਿਰਤੀ ਦਾ ਹੈ। ਜਿਵੇਂ ਅਸੀਂ ਬਾਜ਼ਾਰ ਵਿਚੋਂ ਕੋਈ ਮਾਲ ਕੱਢਦੇ ਹਾਂ ਤਾਂ ਉਹ ਮਾਲ ਨਿਸ਼ਾਨੀ ਤੋਂ ਬਿਨਾਂ, ਸਟੈਂਪ ਤੋਂ ਬਿਨਾਂ ਅੱਗੇ ਨਹੀਂ ਨਿਕਲਦਾ, ਇਵੇਂ ਹੀ ਗੁਰਮੁਖੋ ! ਜਿੰਨੇ ਵੀ ਸੁਆਸ ਅਸੀਂ ਲੈਂਦੇ ਹਾਂ, ਕੋਈ ਸੁਆਸ ਵੀ ਧਰਮ ਦੀ ਨਿਸ਼ਾਨੀ ਤੋਂ ਬਿਨਾਂ ਅੱਗੇ ਨਹੀਂ ਨਿਕਲਦਾ। ਜਿਥੇ ਕਮਾਈ ਦਾ ਨਿਸ਼ਾਨ ਪੈ ਗਿਆ, ਉਹ ਪ੍ਰਵਾਨ ਹੈ। ਜਿਸ ਨੇ ਵੀ ਜ਼ਿੰਦਗੀ ਖ਼ਰਾਬ ਕਰ ਦਿੱਤੀ, ਉਹ ਨਿਸ਼ਾਨ ਉਸ ਉੱਪਰ ਵੀ ਪੈ ਜਾਣਾ ਹੈ। ਹਰ ਬੰਦਾ ਵਪਾਰੀ ਹੈ ਤੇ ਗੁਰੂ ਜੀ ਨੇ ਅੱਜ ਸਾਡੀ ਜ਼ਿੰਦਗੀ ਦਾ ਪਹਿਲਾ ਪਹਿਰ ਜਨਮ ਤੋਂ ਹੀ ਸ਼ੁਰੂ ਕੀਤਾ ਹੈ।

ਪਹਿਲਾ ਪਹਿਰ ਕਿਹੜਾ ਹੈ ? ਇਸ ਨੂੰ ਵਾਸ਼ਨਾ ਤੋਂ ਉੱਪਰ ਉੱਠ ਕੇ ਸਮਝੀਏ। ਪਹਿਲਾ ਪਹਿਰ ਹਜ਼ੂਰ ਨੇ ਮਾਂ ਦੇ ਗਰਭ ਤੋਂ ਸ਼ੁਰੂ ਕੀਤਾ ਹੈ। ਮਾਤਾ ਤੇ ਪਿਤਾ ਦਾ ਸੁਮੇਲ ਹੈ। ਅਸੀਂ ਕਹਿੰਦੇ ਹਾਂ ਕਿ ਪਿਛਲੀਆਂ ਜੂਨਾਂ ਦਾ ਭਟਕਦਾ ਹੋਇਆ ਜੀਵ ਆਉਂਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ। ਮਾਤਾ ਦੇ ਉਦਰ ਵਿਚ ਇਕ ਨਿੱਕਾ ਜਿਹਾ ਸੈੱਲ ਆਇਆ। ਇਹੋ ਜਿਹੇ ਨਿੱਕੇ-ਨਿੱਕੇ ਸੂਖਸ਼ਮ ਸੈੱਲ ਮਾਤਾ ਦੇ ਉਦਰ ਵਿਚ ਪ੍ਰਵੇਸ਼ ਕਰਨਾ ਚਾਹੁੰਦੇ ਹਨ, ਪਰ ਸਭ ਦੀ ਮੌਤ ਹੋ ਜਾਂਦੀ ਹੈ। ਕੇਵਲ ਇਕ ਖ਼ੁਸ਼ਕਿਸਮਤ ਸੈੱਲ ਸੀ ਜਿਹੜਾ ਮਾਂ ਦੇ ਪਾਣੀ ਉੱਤੇ ਉਦਰ ਵਿਚ ਤਰਨ ਲੱਗ ਪਿਆ।

ਅੱਜ ਸਾਇੰਸ ਦਾ ਆਪਣਾ ਤਰੀਕਾ ਹੈ। ਤੇਰੀ ਦੇਹੀ ਇਸ ਕਰਕੇ ਵੱਡਿਆਂ ਭਾਗਾਂ ਵਾਲੀ ਕਹੀ ਹੈ ਕਿਉਂਕਿ ਜਿਹੜੇ ਤੇਰੇ ਵਰਗੇ ਆਏ, ਉਹਨਾਂ ਸਾਰਿਆਂ ਦੀ ਮੌਤ ਹੋ ਗਈ,

ਪਰ ਕੇਵਲ ਇਕ ਤੂੰ ਹੀ ਹੈਂ ਜਿਸ ਨੂੰ ਪ੍ਰਮਾਤਮਾ ਨੇ ਜ਼ਿੰਦਗੀ ਜੀਉਣ ਦਾ ਤੇ ਸਰੀਰ ਧਾਰਨ ਕਰਨ ਦਾ ਮੌਕਾ ਦੇ ਦਿੱਤਾ। ਇਹ ਪਹਿਲਾ ਪਹਿਰ ਹੈ। ਪ੍ਰਮਾਤਮਾ ਨੇ ਉਸ ਪਾਣੀ ਉੱਤੇ ਤੱਰਦੇ ਹੋਏ ਜੀਵ ਦਾ ਵਿਕਾਸ ਕਰਨਾ ਸ਼ੁਰੂ ਕੀਤਾ। ਬਾਹਰ ਕੋਈ ਵੀ ਚੀਜ਼ ਖ਼ੁਰਾਕ ਰਾਹੀਂ ਮਾਤਾ ਦੇ ਉਦਰ ਵਿਚ ਨਹੀਂ ਭੇਜੀ। ਇਹ ਨਹੀਂ ਕਿਹਾ ਗਿਆ ਕਿ ਥੱਲੇ ਜਿੰਦ ਹੈ। ਇਕ ਕੰਮ ਕਰੋ ਉਸ ਦੀਆਂ ਅੱਖਾਂ ਦੀ ਜ਼ਰੂਰਤ ਹੈ, ਉਸ ਦੇ ਕੰਨਾਂ ਦੀ ਜ਼ਰੂਰਤ ਹੈ, ਉਸ ਦਾ ਦਿਲ ਚਾਹੀਦਾ ਹੈ, ਉਸ ਦੀ ਕਿਡਨੀ ਚਾਹੀਦੀ ਹੈ। ਕਦੀ ਵੀ ਇਨਸਾਨ ਨੇ ਬਾਹਰੋਂ ਕੁਝ ਨਹੀਂ ਭੇਜਿਆ। ਐ ਬੰਦੇ ! ਉਸ ਪ੍ਰਮਾਤਮਾ ਦਾ ਸ਼ੁਕਰ ਕਰ। ਪਹਿਲਾ ਪਹਿਰ ਤੇਰਾ ਜਦੋਂ ਆਇਆ ਤਾਂ ਕਿਸੇ ਕੋਲੋਂ ਕੁਝ ਨਹੀਂ ਮੰਗਿਆ, ਬਸ ਪ੍ਰਮਾਤਮਾ ਨੇ ਉਸ ਨਿੱਕੇ ਜਿਹੇ ਸੈੱਲ ਵਿਚ ਹੀ ਵਿਕਾਸ ਕਰ ਦਿੱਤਾ। ਉਸ ਨੇ ਅੱਖ, ਨੱਕ, ਕੰਨ, ਬਾਹਵਾਂ, ਲੱਤਾਂ, ਪੈਰ, ਜ਼ਬਾਨ ਆਦਿਕ ਬਣਾ ਦਿੱਤੇ। ਪ੍ਰਮਾਤਮਾ ਨੇ ਮਾਂ ਦੇ ਉਦਰ ਵਿਚ ਇਨਸਾਨ ਦੀ ਹਿਫ਼ਾਜ਼ਤ ਕੀਤੀ। ਇਕ ਸੀ ਲਿਵ, ਦੂਜਾ ਸੀ ਧਿਆਨ ਤੇ ਤੀਸਰੀ ਸੀ ਅਰਦਾਸ। ਗੁਰੂ ਅਰਜਨ ਸਾਹਿਬ ਦਾ ਜੈਤਸਰੀ ਰਾਗ ਵਿਚ ਇਕ ਸਲੋਕ ਤੇ ਪਉੜੀ ਆਉਂਦੀ ਹੈ :-

*ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥*
*ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥* (ਅੰਗ ੭੦੬)

ਸਾਰੇ ਉਸ ਦੇ ਹੁਕਮ ਵਿਚ ਹਨ :-

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*

ਗਰਭਾਸਿ=ਗਰਭ ਵਿਚ ਵਾਸ।

*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ*

ਉਰਧੁ ਤਪੁ=ਪੁੱਠਾ ਲਟਕਿਆ। ਹੇ ਵਣਜਾਰੇ ਮਿੱਤਰਾ ! ਤੂੰ ਪੁੱਠਾ ਲਟਕ ਕੇ ਤੱਪ ਕਰਦਾ ਹੈਂ।

*ਖਸਮ ਸੇਤੀ ਅਰਦਾਸਿ ॥*

ਨਾਲੇ ਤੱਪ ਕਰਦਾ ਹੈਂ ਤੇ ਨਾਲੇ ਅਰਦਾਸਾਂ ਪਿਆ ਕਰਦਾ ਹੈਂ। ਬੜਾ ਵੱਡਾ ਤੱਪ ਹੈ। ਹਰ ਕੋਈ ਆਪਣੇ ਆਪਣੇ ਢੰਗ ਨਾਲ ਅਰਦਾਸ ਕਰਦਾ ਹੈ। ਜਿਹੜੀ ਇਹ ਅਰਦਾਸ ਹੈ, ਇਹ ਮੂਕ ਅਰਦਾਸ ਹੈ, ਚੁੱਪ ਅਰਦਾਸ ਹੈ। ਅੱਜ ਵੀ ਜਦੋਂ ਬੰਦਾ ਕੋਈ ਬਹੁਤ ਅਰਦਾਸ ਵਿਚ ਜੁੜਦਾ ਹੈ ਤਾਂ ਸੱਚ ਇਹ ਹੈ ਕਿ ਉਸ ਦੇ ਸ਼ਬਦ ਬੋਲਣੇ ਬੰਦ ਹੋ ਜਾਂਦੇ ਹਨ ਅਤੇ ਉਸ ਦੀਆਂ ਅੱਖਾਂ ਵਿਚੋਂ ਪਾਣੀ ਨਿਕਲਦਾ ਹੈ, ਕਿਉਂਕਿ ਅਰਦਾਸ ਦੀ ਪਰਮ ਅਵਸਥਾ ਉਹ ਹੈ ਜਿਥੇ ਕੋਈ ਅੱਖਰ ਨਾ ਰਹੇ। ਹਜ਼ੂਰ ਕਹਿ ਰਹੇ ਹਨ :-

*ਖਸਮ ਸੇਤੀ ਅਰਦਾਸਿ ਵਖਾਣੈ*

ਵਖਾਣੈ ਦਾ ਅਰਥ ਹੈ ਬੋਲਣਾ।

*ਉਰਧ ਧਿਆਨਿ ਲਿਵ ਲਾਗਾ॥*

ਅਰਦਾਸ ਕਰ ਰਿਹਾ ਹੈ ਕਿ ਐ ਪ੍ਰਮਾਤਮਾ ! ਕ੍ਰਿਪਾ ਕਰ, ਮੈਨੂੰ ਇਸ ਥਾਂ ਤੋਂ ਕੱਢ, ਪਰ ਉਸ ਦੇ ਵਿਚ ਸੁੱਖ ਵੀ ਹੈ। ਲਿਵ ਦਾ ਅੱਖਰੀ ਅਰਥ ਹੈ ਲੈਅ। ਬਿਲਕੁਲ ਜੁੜਿਆ ਹੋਇਆ ਹੈ। ਲਿਵ ਵਿਚ ਹੈ।

*ਨਾ ਮਰਜਾਦੁ ਆਇਆ ਕਲਿ ਭੀਤਰਿ*

ਕੋਈ ਮਰਯਾਦਾ ਨਹੀਂ। ਮਰਯਾਦਾ ਦਾ ਅਰਥ ਬਾਹਰ ਦਾ ਕੋਈ ਚਿੰਨ੍ਹ ਨਹੀਂ। ਨਾ ਕੋਈ ਜਨੇਊ ਪਾ ਕੇ ਆਇਆ ਹੈ।

*ਬਾਹੁੜਿ ਜਾਸੀ ਨਾਗਾ॥*

ਜਿਸ ਦਿਨ ਰੱਬ ਨੇ ਭੇਜਿਆ ਹੈ, ਉਸ ਦਿਨ ਕੋਈ ਕੱਪੜਾ ਨਾਲ ਨਹੀਂ ਭੇਜਿਆ। ਜਿਸ ਦਿਨ ਜਾਏਗਾ ਤਾਂ ਵੀ ਦੁਸ਼ਾਲੇ ਅਸੀਂ ਪਾਵਾਂਗੇ, ਜਾਣਾ ਫਿਰ ਵੀ ਨਗਨ ਹੀ ਹੈ।

*ਨਾਂਗੇ ਆਵਣਾ ਨਾਂਗੇ ਜਾਣਾ* (ਅੰਗ ੧੨੪੬)

ਕਦੀ ਬੱਚੇ ਦਾ ਮਾਂ ਦੇ ਉਦਰ ਵਿਚ ਨਿਵਾਸ ਤੇ ਸਮਾਧੀ ਵਾਲੇ ਦੀਆਂ ਅੱਖਾਂ ਦੇਖਣਾ। ਬੱਚੇ ਦੇ ਸੁੱਤੇ ਪਏ ਦੀਆਂ ਅੱਖਾਂ ਦੇਖਣਾ, ਇੰਝ ਲੱਗਦਾ ਹੈ ਜਿਵੇਂ ਕੋਈ ਜੋਗੀ ਪਰਮ ਸਮਾਧੀ ਵਿਚ ਬੈਠਾ ਹੈ। ਪਰ ਜਿਸ ਦਿਨ ਹਵਾ ਲੱਗ ਜਾਣੀ ਹੈ, ਅਗਲਾ ਪਹਿਰ ਆ ਜਾਣਾ ਹੈ, ਉਦੋਂ ਉਹ ਅੱਖਾਂ ਨਹੀਂ ਲੱਗਦੀਆਂ। ਨਿਆਣਾ ਰੋਂਦਾ ਹੋਵੇ, ਉਸ ਦੇ ਕੋਲ ਕਿਸੇ ਚੀਜ਼ ਦਾ ਨਾਦ ਕਰੋ ਤਾਂ ਉਹ ਇਕ ਦੱਮ ਬੱਚਾ ਚੁੱਪ ਕਰ ਜਾਂਦਾ ਹੈ। ਉਹ ਤਾਂ ਚੁੱਪ ਕਰ ਗਿਆ, ਕਿਉਂਕਿ ਉਹ ਕਿਸੇ ਨਾਦ ਨਾਲ ਜੁੜਿਆ ਹੋਇਆ ਹੈ। ਦੀਵਾ ਬਾਲਿਆ ਤਾਂ ਬੱਚਾ ਰੋਸ਼ਨੀ ਦੇਖਣ ਲੱਗ ਪਿਆ। ਉਦੋਂ ਉਸ ਦੀਆਂ ਅੰਤੜੀਆਂ ਇੰਨੀਆਂ ਅੰਤਰਮੁੱਖੀ ਸਨ ਕਿ ਉਹ ਜੋਤ ਤਾਂ ਬਾਰ-ਬਾਰ ਦੇਖੀ ਜਾਂਦਾ ਹੈ, ਕਿਉਂਕਿ ਉਸ ਨੂੰ ਕਿਸੇ ਪਰਮ ਜੋਤ ਦੀ ਝਲਕ ਮਿਲੀ ਸੀ। ਅੱਜ ਜਦੋਂ ਕੋਈ ਸਿਮਰਨ ਕਰਨ ਲੱਗਦਾ ਹੈ ਤਾਂ ਆਮ ਇਨਸਾਨ ਕਹਿੰਦਾ ਹੈ ਕਿ ਹਨੇਰਾ ਚਾਹੀਦਾ ਹੈ, ਕਿਉਂਕਿ ਜਿਸ ਮਾਂ ਦੇ ਉਦਰ ਵਿਚੋਂ ਉਹ ਆਇਆ, ਉਹ ਵੀ ਇਕ ਹਨੇਰੇ ਦੀ ਗੁਫਾ ਹੀ ਸੀ ਅਤੇ ਉਸ ਹਨੇਰੇ ਦਾ ਮਾਰਿਆ ਉਹ ਫਿਰ ਬਾਰ-ਬਾਰ ਹੀ ਲੱਭਦਾ ਹੈ ਉਹੀ ਜੋਤ, ਉਹੀ ਅੱਖਾਂ ਬੰਦ। ਮਹਾਰਾਜ ਜੀ ਨੇ ਕਿਹਾ ਹੈ ਕਿ ਪ੍ਰਮਾਤਮਾ ਨੇ ਇਕੱਲਾ ਤਨ ਨਹੀਂ ਬਣਾਇਆ, ਉਸ ਨੇ ਮੱਥੇ ਦੇ ਲੇਖ ਵੀ ਲਿਖ ਦਿੱਤੇ :-

*ਜੈਸੀ ਕਲਮ ਵੁੜੀ ਹੈ ਮਸਤਕਿ*

ਜਿਵੇਂ ਮੱਥੇ 'ਤੇ ਕਲਮ ਨੇ ਲੇਖ ਲਿਖੇ :-

*ਤੈਸੀ ਜੀਅੜੇ ਪਾਸਿ॥*

ਉਹ ਭਾਈ, ਜਨਮ ਦੇ ਨਾਲ ਤੇਰੇ ਮੱਥੇ ਦੇ ਲੇਖ ਵੀ ਲਿਖ ਦਿੱਤੇ :-

*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥ ੧ ॥*

(ਅੰਗ ੭੪)

ਪਹਿਲੇ ਪਹਿਰ ਵਿਚ ਮਾਤਾ ਦੇ ਗਰਭ ਵਿਚ ਨਿਵਾਸ ਮਿਲਿਆ। ਉਥੇ ਸਿਰਫ਼ ਲਿਵ, ਧਿਆਨ, ਅਰਦਾਸ ਅੰਦਰ ਦੀ ਪਰਮ ਜੋਤ ਨਾਲ ਜੁੜਿਆ ਹੋਇਆ ਸੀ। ਦੂਜਾ ਪਹਿਰ ਆਇਆ ਤਾਂ ਬਸ ਗੁੜਤੀ ਦਿੱਤੀ ਤੇ ਕਹਾਣੀ ਖ਼ਤਮ। ਆਪ ਸਭ ਦਾ ਬਹੁਤ ਬਹੁਤ ਧੰਨਵਾਦ। ਸਾਨੂੰ ਚਾਹੀਦਾ ਹੈ ਕਿ ਪ੍ਰਮਾਤਮਾ ਦੇ ਦਿੱਤੇ ਸੁਆਸਾਂ ਦੀ ਕਦਰ ਜਾਣੀਏ। ਗੁਰਦੁਆਰੇ ਜ਼ਰੂਰ ਆਉ। ਕੀਰਤਨ ਸੁਣੋ, ਕਥਾ ਸੁਣੋ ਤੇ ਮਨ ਨੂੰ ਟਿਕਾਉ। ਐਵੇਂ ਗੁਰਦੁਆਰੇ ਆ ਕੇ ਅਤੇ ਰੰਗ ਰਲੀਆਂ ਮਨਾ ਕੇ ਹੀ ਨਾ ਚਲੇ ਜਾਈਏ। ਗੁਰੂ ਦਾ ਉਪਦੇਸ਼ ਸੁਣੀਏ ਅਤੇ ਉਸ ਨੂੰ ਜੀਵਨ ਵਿਚ ਕਮਾਈਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

***

# ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ

*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥*
*ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ॥*
*ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ॥*
*ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ॥*
*ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ॥*
*ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ॥੨॥*

(ਅੰਗ ੭੫)

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਇਸ ਮਨੁੱਖ ਦੀ ਜ਼ਿੰਦਗੀ ਦਾ ਪਹਿਲਾ ਪਹਿਰ ਮਾਤਾ ਦੇ ਉਦਰ ਵਿਚ ਬਤੀਤ ਹੋਇਆ ਹੈ। ਉਸ ਵੇਲੇ ਜੀਵ ਕੋਲ ਪ੍ਰਮਾਤਮਾ ਦੀ ਧੁਰ ਤੋਂ ਬਖ਼ਸ਼ੀ ਹੋਈ ਲਿਵ, ਸਮਾਧੀ ਤੇ ਪਰਮ-ਆਨੰਦ ਹੈ, ਪਰ ਨਾਲ ਹੀ ਉਹ ਆਪਣੇ ਅੰਦਰ ਪ੍ਰਮਾਤਮਾ ਦੇ ਚਰਨਾਂ ਵਿਚ ਅਰਦਾਸ ਵੀ ਕਰਦਾ ਹੈ ਕਿ ਮੈਨੂੰ ਇਸ ਥਾਂ ਤੋਂ ਮੁਕਤ ਕਰ, ਜਿਸ ਥਾਂ 'ਤੇ ਮੇਰਾ ਵਸੇਬਾ ਹੈ। ਬਾਣੀ ਨੇ ਕਿਹਾ ਹੈ ਕਿ ਜੇ ਸੰਤਾਨ ਕੁੱਖ ਵਿਚ ਹੋਵੇ ਅਤੇ ਮਾਤਾ ਨਾਲ ਨਾਲ ਪ੍ਰਮਾਤਮਾ ਦਾ ਚਿੰਤਨ ਕਰੇ ਤਾਂ ਅਸਲੀਅਤ ਇਹ ਹੈ ਕਿ ਜਨਮ ਤੋਂ ਪਹਿਲਾਂ ਵੀ ਮਾਂ ਆਪਣੇ ਪੁੱਤਰ ਨੂੰ ਧਰਮੀ ਬਣਾ ਸਕਦੀ ਹੈ। ਜਿਵੇਂ ਬੱਚਾ ਕਿਉਂ ਜਨਮ ਤੋਂ ਬਾਅਦ ਇਕੋ ਦੱਮ ਧਿਆਨ ਨੂੰ ਛੱਡ ਜਾਂਦਾ ਹੈ ? ਕਿਉਂਕਿ ਮਾਂ ਆਪਣੇ ਕੁੱਖ ਵਿਚ ਪੱਲ ਰਹੇ ਬੱਚੇ ਲਈ ਜੋ ਖ਼ਿਆਲ ਭੇਜਦੀ ਹੈ, ਗੁਰੂ ਗ੍ਰੰਥ ਸਾਹਿਬ ਜੀ ਨੇ ਉਸ ਖ਼ਿਆਲ ਨੂੰ ਆਪਣੀ ਅੰਮ੍ਰਿਤ ਬਾਣੀ ਵਿਚ ਦਰਜ ਕੀਤਾ ਹੈ। ਉਹ ਜਦੋਂ ਵੀ ਕਿਸੇ ਦੇ ਵੱਡੇ ਬੱਚੇ ਨੂੰ ਦੇਖਦੀ ਹੈ ਤਾਂ ਇਕ ਦੱਮ ਹੀ ਉਸ ਨੂੰ ਖ਼ਿਆਲ ਆਇਆ ਕਿ ਜੇਕਰ ਮੇਰਾ ਪੁੱਤਰ ਹੋਇਆ ਤਾਂ ਮੈਨੂੰ ਧਨ ਦੌਲਤ ਕਮਾ ਕੇ ਦੇਵੇਗਾ। ਅਸਲੀਅਤ ਇਹ ਹੈ ਕਿ ਉਹ ਮਾਇਆ ਦੇ ਫੁਰਨੇ, ਧਨ ਦੇ ਖ਼ਿਆਲ ਹੀ ਪੈਦਾ ਕਰ ਰਹੀ ਹੈ। ਮਾਂ ਦੇ ਅਜਿਹੇ ਖ਼ਿਆਲ ਹੀ

ਬੱਚੇ ਦੇ ਗਰਭ ਵਿਚ ਅਸਰ ਪਾਉਂਦੇ ਹਨ। ਜਿੰਨੀ ਦੇਰ ਤੱਕ ਬੱਚਾ ਕੁੱਖ ਵਿਚ ਹੈ, ਜਿੰਨੀ ਬੰਦਗੀ ਮਾਂ ਜ਼ਿਆਦਾ ਕਰੇਗੀ, ਉੱਨਾ ਹੀ ਉਸ ਬੱਚੇ ਉੱਪਰ ਵੀ ਅਸਰ ਹੋਵੇਗਾ। ਜਿਸ ਮਾਂ ਦੇ ਆਪਣੇ ਅੰਦਰ ਖੇੜਾ ਹੈ, ਉਸ ਦੀ ਕੁੱਖ ਤੋਂ ਜਿਸ ਨੇ ਜਨਮ ਲਿਆ, ਉਹ ਜਨਮ ਤੋਂ ਹੀ ਭਗਤ ਹੈ।

ਗੁਰੂ ਅਰਜਨ ਦੇਵ ਜੀ ਜਨਮ ਤੋਂ ਹੀ ਬ੍ਰਹਮ ਗਿਆਨੀ ਹਨ। ਭਗਤੀ ਅਤੇ ਯੋਗ ਨੂੰ ਉਹ ਜਨਮ ਤੋਂ ਹੀ ਜਿੱਤਣ ਵਾਲੇ ਹਨ। ਮਾਂ ਦਾ ਆਪਣੇ ਗਰਭ ਵਿਚ ਪਲ ਰਹੇ ਬੱਚੇ ਵੱਲ ਪੂਰਾ ਧਿਆਨ ਹੈ। ਜਿਥੇ ਉਹ ਬੱਚੇ ਨੂੰ ਬਾਹਰ ਦੀ ਖ਼ੁਰਾਕ ਪਹੁੰਚਾਉਂਦੀ ਹੈ, ਉਥੇ ਜੇਕਰ ਨਾਲ-ਨਾਲ ਉਹ ਰੂਹਾਨੀਅਤ ਦੀ ਖ਼ੁਰਾਕ ਵੀ ਪਹੁੰਚਾਵੇ ਤਾਂ ਉਸ ਬੱਚੇ ਦੇ ਅੰਦਰ ਚੰਗਾ ਅਸਰ ਹੋਵੇਗਾ। ਉਹ ਜੇਕਰ ਚੰਚਲਤਾਈ ਦੇ ਗੀਤ, ਗੰਦੀਆਂ-ਮੰਦੀਆਂ ਤਸਵੀਰਾਂ, ਅੱਧੀ ਅੱਧੀ ਰਾਤ ਤੱਕ ਜਾਗ ਕੇ ਕੇਵਲ ਰੋਣ-ਧੋਣ ਵਾਲੇ ਨਾਟਕ ਸੁਣਦੀ ਹੈ ਤਾਂ ਅਸਲ ਵਿਚ ਉਸ ਦੀ ਕੁੱਖ ਵਿਚੋਂ ਜਨਮ ਲੈਣ ਵਾਲਾ ਬੱਚਾ ਗਵੱਈਆ ਤਾਂ ਹੋ ਸਕਦਾ ਹੈ, ਪਰੰਤੂ ਸ਼ਾਇਦ ਉਸ ਦਾ ਜੀਵਨ ਭਾਈ ਮਨੀ ਸਿੰਘ ਤੇ ਭਾਈ ਤਾਰੂ ਸਿੰਘ ਵਰਗਾ ਨਾ ਹੋਵੇ।

ਅੱਜ ਇਹੀ ਕਾਰਨ ਹੈ ਕਿ ਜਿਸ ਨਿੱਕੇ ਜਿਹੇ ਬੱਚੇ ਦਾ ਜਨਮ ਹੁੰਦਾ ਹੈ, ਦੋ ਕੁ ਸਾਲ ਦਾ ਹੋਣ 'ਤੇ ਹੀ ਉਹ ਬੱਚਾ ਇਕੋ ਦੱਮ ਗੀਤ ਗਾਉਣ ਲੱਗ ਪੈਂਦਾ ਹੈ। ਉਹ ਕਈ ਵਾਰੀ ਕੰਨਾਂ ਨਾਲ ਗਾਣੇ ਸੁਣਦਾ ਹੈ ਤੇ ਬਿਨਾਂ ਸਿਖਾਏ ਹੀ ਗਾਉਣ ਲੱਗ ਪੈਂਦਾ ਹੈ। ਗੱਲ ਦੋ ਸਾਲ ਦੀ ਨਹੀਂ, ਜਿਸ ਵੇਲੇ ਮਾਂ ਨੇ ਕੁੱਖ ਵਿਚ ਬੱਚੇ ਨੂੰ ਪਾਲਿਆ, ਉਹ ਖ਼ੁਰਾਕ ਇਹੋ ਜਿਹੀ ਦਿੰਦੀ ਰਹੀ। ਜਿਹੜੀ ਵੀ ਖ਼ੁਰਾਕ ਬੱਚੇ ਨੂੰ ਅੰਦਰ ਮਿਲਦੀ ਰਹੀ, ਉਸ ਨੇ ਬਾਹਰ ਅਸਰ ਦਿਖਾ ਦਿੱਤਾ। ਮਸਕੀਨ ਜੀ ਕਹਿੰਦੇ ਸਨ ਕਿ ਚੰਗੀ ਰੂਹ ਤੇ ਮੰਦੀ ਰੂਹ ਕੁੱਖ 'ਤੇ ਬੜੀ ਨਿਰਭਰ ਕਰਦੀ ਹੈ। ਅੱਤ ਦੀ ਮੰਦੀ ਰੂਹ ਤਨ ਛੇਤੀ ਨਹੀਂ ਧਾਰਨ ਕਰ ਸਕਦੀ। ਕਿਉਂ ? ਕਿਉਂਕਿ ਉਸ ਲਈ ਇੰਨੀ ਮਾੜੀ ਕੋਈ ਕੁੱਖ ਹੋਵੇ ਤਾਂ ਹੀ ਉਸ ਵਿਚ ਪ੍ਰਵੇਸ਼ ਕਰੇ। ਇਸੇ ਤਰ੍ਹਾਂ ਚੰਗੀ ਪਵਿੱਤਰ ਆਤਮਾ ਵੀ ਤਾਂ ਹੀ ਜਨਮ ਲੈਂਦੀ ਹੈ ਜਦੋਂ ਉਸ ਨੂੰ ਉਹੋ ਜਿਹੀ ਕੋਈ ਭਗਤੀ ਵਾਲੀ ਕੁੱਖ ਹੋਵੇ ਤੇ ਉਹ ਉਸ ਦੇ ਵਿਚ ਟਿਕਾਣਾ ਲਵੇ।

ਮਹਾਰਾਜ ਕਹਿੰਦੇ ਹਨ ਕਿ ਪਹਿਲਾ ਪਹਿਰ ਪਰਮ ਸਮਾਧੀ ਹੈ। ਉਥੇ ਲਿਵ ਹੈ। ਉਸ ਨੂੰ ਕੋਈ ਫ਼ਿਕਰ ਨਹੀਂ ਕਿ ਸਵੇਰੇ ਦਿਨ ਚੜ੍ਹਨਾ ਹੈ ਤੇ ਮੇਰੀ ਖ਼ੁਰਾਕ ਦਾ ਕੀ ਬਣੇਗਾ ? ਮੈਨੂੰ ਖਾਣ ਪੀਣ ਲਈ ਕਿਥੋਂ ਮਿਲੇਗਾ ? ਕਿਉਂਕਿ ਦੂਜਾ ਫੁਰਨਾ ਉਸ ਦੇ ਅੰਦਰ ਕੋਈ ਨਹੀਂ, ਸਿਰਫ਼ ਸਿਮਰਨ ਤੇ ਜਿਥੇ ਕੇਵਲ ਸਿਮਰਨ ਹੋਵੇ। ਉਸ ਦੇ ਤਨ 'ਤੇ ਕੱਪੜਾ ਕੋਈ ਨਹੀਂ, ਉਸ ਦੇ ਕੋਲ ਬਾਹਰ ਵਾਲਾ ਵਾਤਾਵਰਨ ਵੀ ਕੋਈ ਨਹੀਂ। ਇਕੱਲੀ ਲਿਵ ਹੋਵੇ ਤਾਂ ਮਾਂ ਦੀ ਗੁਫਾ ਵਿਚ ਵੀ ਰੱਬ ਸਭ ਕੁਝ ਪਹੁੰਚਾਉਂਦਾ ਹੈ ਤੇ ਜਦੋਂ ਜਨਮ ਲੈ ਕੇ ਇਹੋ ਜਿਹੀ ਬੰਦਗੀ ਕਰਦਾ ਹੈ ਤਾਂ ਰੱਬ ਉਸ ਨੂੰ ਵੀ ਸਭ ਕੁਝ ਪਹੁੰਚਾਉਂਦਾ ਹੈ। ਦੂਜਾ ਪਹਿਰ ਇਨਸਾਨ ਦੀ ਜ਼ਿੰਦਗੀ

ਦਾ ਸ਼ੁਰੂ ਹੋਇਆ ਤੇ ਗੁਰੂ ਨਾਨਕ ਸਾਹਿਬ ਨੇ ਬਚਨ ਕੀਤਾ—ਉਏ ਵਣਜਾਰੇ ਵਪਾਰੀ ਮਿੱਤਰਾ ! ਤੇਰਾ ਦੂਜਾ ਪਹਿਰ ਆ ਗਿਆ ਹੈ। ਜਿਹੜਾ ਧਿਆਨ, ਜਿਹੜੀ ਲਿਵ, ਜਿਹੜਾ ਸਿਮਰਨ ਮਾਂ ਦੇ ਉਦਰ ਵਿਚ ਸੀ, ਜਨਮ ਹੋਣ ਤੋਂ ਬਾਅਦ ਇਕ ਦੱਮ ਹੀ ਉਹ ਵਿਸਰ ਗਿਆ। ਫਿਰ ਉਹ ਬੱਚਾ ਜਨਮ ਲੈਂਦਿਆਂ ਸਾਰ ਰੋਣ ਲੱਗ ਪਿਆ।

ਆਮ ਤੌਰ 'ਤੇ ਅਸੀਂ ਸਾਰੇ ਇਹੋ ਕਹਿੰਦੇ ਹਾਂ ਕਿ ਬੱਚੇ ਦੇ ਰੋਣ ਦਾ ਕਾਰਨ ਇਹ ਹੈ, ਕਿਉਂਕਿ ਉਸ ਨੂੰ ਜਨਮ ਦੀ ਪੀੜਾ ਹੈ। ਪਰੰਤੂ ਗੁਰੂ ਗ੍ਰੰਥ ਸਾਹਿਬ ਜੀ ਨੇ ਉਸ ਰੋਣੇ ਨੂੰ ਤਨ ਦੀ ਪੀੜਾ ਨਹੀਂ ਮੰਨਿਆ, ਸਿਰਫ਼ ਇਕੋ ਗੱਲ ਕਹੀ ਹੈ ਕਿ ਜਿਵੇਂ ਇਕ ਇਨਸਾਨ ਦੇ ਕੋਲ ਇਕ ਕੀਮਤੀ ਰਤਨ ਹੋਵੇ ਤੇ ਇਕੋ ਦੱਮ ਉਹ ਕੀਮਤੀ ਰਤਨ ਗੁਆਚ ਜਾਏ ਤਾਂ ਗੁਆਚਣ ਤੋਂ ਬਾਅਦ ਜਿੰਨੀ ਦੁਰਦਸ਼ਾ ਰੋਣ ਦੀ ਉਸ ਬੰਦੇ ਦੀ ਹੁੰਦੀ ਹੈ ਤਾਂ ਕਹਿੰਦੇ ਹਨ ਕਿ ਅਸਲ ਵਿਚ ਬੱਚਾ ਰੋਂਦਾ ਤਾਂ ਹੀ ਪਿਆ ਹੈ, ਕਿਉਂਕਿ ਜਨਮ ਤੋਂ ਬਾਅਦ ਉਸ ਕੋਲੋਂ ਸਭ ਤੋਂ ਪਹਿਲਾ ਇਕ ਰਤਨ ਗੁਆਚ ਗਿਆ ਹੈ।

ਸਾਰਾ ਪਰਿਵਾਰ ਤਾਂ ਇਕ ਦੂਸਰੇ ਦਾ ਮੂੰਹ ਮਿੱਠਾ ਕਰ ਰਿਹਾ ਹੈ ਪਰ ਉਹ ਵਿਚਾਰਾ ਰੋਈ ਜਾ ਰਿਹਾ ਹੈ ਤੇ ਮਹਾਰਾਜ ਕਹਿੰਦੇ ਹਨ ਕਿ ਇਸ ਦੇ ਰੋਣ ਦਾ ਕਾਰਨ ਇਕੋ ਹੀ ਹੈ ਕਿ ਉਸ ਨੂੰ ਪਤਾ ਹੈ ਕਿ ਐ ਮਾਲਕ ! ਭਾਵੇਂ ਮੈਂ ਨੌਂ-ਦਸ ਮਹੀਨੇ ਮਾਂ ਦੇ ਉਦਰ ਵਿਚ ਟਿੱਕਿਆ ਰਿਹਾ ਹਾਂ ਅਤੇ ਅੱਜ ਜਨਮ ਹੋਇਆ ਹੈ। ਅੱਜ ਰੋਂਦਾ ਇਸ ਕਰਕੇ ਹਾਂ ਕਿ ਪਤਾ ਨਹੀਂ ਅੱਜ ਦੀ ਲਿਵ ਟੁੱਟੀ ਹੋਈ ਨੂੰ ਜੁੜਨ ਵਿਚ ਕਿੰਨੇ ਕੁ ਜਨਮ ਲੱਗ ਜਾਣਗੇ। ਉਸ ਬੱਚੇ ਨੂੰ ਇਕ ਜਨਮ ਦੀ ਪੀੜਾ ਨਹੀਂ, ਸਗੋਂ ਉਸ ਨੂੰ ਜਨਮਾਂ ਜਨਮਾਂਤਰਾਂ ਦੇ ਵਿਛੋੜੇ ਦੀ ਪੀੜਾ ਹੈ, ਕਿਉਂਕਿ ਉਹ ਰੱਬ ਨੂੰ ਵਿਸਰ ਗਿਆ ਹੈ।

ਸਾਡੇ ਵਿਚ ਇਕ ਗੁੜਤੀ ਦੇਣ ਦੀ ਰਸਮ ਹੈ। ਬੱਚਾ ਜਨਮ ਲੈਂਦਾ ਹੈ ਤੇ ਉਸ ਦੇ ਮੂੰਹ ਵਿਚ ਕੋਈ ਗੁੜ ਜਾਂ ਕੋਈ ਮਿੱਠਾ ਪਾ ਦੇਣਾ। ਅਸਲੀਅਤ ਇਹ ਹੈ ਕਿ ਜਿਸ ਦੀ ਜ਼ਿੰਦਗੀ ਦੀ ਸ਼ੁਰੂਆਤ ਹੀ ਜੂਠ ਤੋਂ ਕਰ ਦਿੱਤੀ ਹੈ, ਉਸ ਦਾ ਅੰਦਰ ਕਿੰਨਾ ਕੁ ਸੁੱਚਾ ਰਹਿ ਸਕੇਗਾ ? ਕਿਸੇ ਦੇ ਮੂੰਹ ਵਿਚੋਂ ਕੱਢਿਆ ਤੇ ਉਸ ਦੇ ਮੂੰਹ ਵਿਚ ਪਾ ਦਿੱਤਾ। ਪਰ ਉਸ ਵੇਲੇ ਚੰਗਾ ਹੋਵੇ ਜੇਕਰ ਜਦੋਂ ਵੀ ਬੱਚੇ ਦਾ ਜਨਮ ਹੋਇਆ ਹੈ ਤਾਂ ਕੋਈ ਗੁਰਮੁਖ ਪਿਆਰੀ ਪਵਿੱਤਰ ਰੂਹ ਜਾਂ ਪਰਿਵਾਰ ਦਾ ਧਰਮੀ ਜੀਅ ਉਸ ਦੇ ਕੰਨਾਂ ਵਿਚ ਗੁਰਬਾਣੀ ਦਾ ਸ਼ਬਦ ਜਪੁ ਜੀ ਸਾਹਿਬ ਪਾ ਦੇਵੇ। ਉਸ ਦੇ ਕੰਨਾਂ ਵਿਚ ਵਾਹਿਗੁਰੂ ਸ਼ਬਦ ਪਾ ਦੇਵੇ। ਉਸ ਦੇ ਕੰਨਾਂ ਵਿਚ ਮੂਲ-ਮੰਤਰ ਪਾ ਦੇਵੇ।

ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਅਸਲ ਵਿਚ ਜਨਮ ਹੋਇਆ, ਬੱਚਾ ਰੋਣ ਲੱਗਿਆ ਤਾਂ ਮਾਂ ਨੇ ਕੰਨ ਵਿਚ ਫੂਕ ਮਾਰ ਕੇ ਕਿਹਾ ਕਿ ਮੇਰਾ ਬੇਟਾ ਕੇਵਲ ਮੇਰੇ ਹੀ ਕਹਿਣੇ ਲੱਗੇ। ਜਿਸ ਦੇ ਕੰਨਾਂ ਵਿਚ ਪਹਿਲੀ ਅਵਾਜ਼ ਹੀ 'ਮੇਰੇ' ਦੀ ਗਈ ਹੈ ਤਾਂ 'ਤੇਰਾ' ਕਿਸ ਦਿਨ

ਪੈਦਾ ਹੋਵੇਗਾ ? 'ਤੂੰ' ਕਿਸ ਦਿਨ ਬਣੇਗਾ ? ਭਾਈ ਸਾਹਿਬ ਦੇ ਬਚਨ ਹਨ :-

*ਰੋਵੈ ਰਤਨ ਗਵਾਇਕੈ ਮਾਇਆ ਮੋਹੁ ਅਨ੍ਹੇਰੁ ਗੁਬਾਰਾ।*
*ਓਹ ਰੋਵੈ ਦੁਖੁ ਆਪਣਾ ਹਸ ਹਸ ਗਾਵੈ ਸਭ ਪਰਿਵਾਰਾ।*

(ਵਾਰ ੩੭, ਪਉੜੀ ੭)

ਧੰਨ ਗੁਰੂ ਅਮਰਦਾਸ ਜੀ ਦਾ ਇਕ ਬਚਨ ਹੈ :-

*ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥*

ਅੰਦਰ ਵੀ ਅੱਗ ਹੈ ਤੇ ਬਾਹਰ ਵੀ ਅੱਗ ਹੈ। ਪਰ ਉਸ ਅੱਗ ਵਿਚ ਸੇਕ ਇਸ ਲਈ ਨਹੀਂ ਸੀ, ਕਿਉਂਕਿ ਉਥੇ ਸਿਮਰਨ ਹੈ। ਬਾਹਰ ਦੀ ਅੱਗ ਵਿਚ ਸੇਕ ਹੈ, ਕਿਉਂਕਿ ਸਿਮਰਨ ਵਿਸਰ ਗਿਆ ਹੈ।

*ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥*
*ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥*
*ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥*

(ਅੰਗ ੯੨੧)

ਅੰਦਰ ਦੀ ਲਿਵ ਟੁੱਟ ਗਈ। ਤ੍ਰਿਸ਼ਨਾ ਨੇ ਬੰਦੇ ਨੂੰ ਪਕੜ ਵਿਚ ਲੈ ਲਿਆ ਤੇ ਇਕੋ ਦੱਮ ਮਾਇਆ ਨੇ ਆਪਣਾ ਹੁਕਮ ਚਲਾ ਦਿੱਤਾ। ਭਗਤ ਕਬੀਰ ਸਾਹਿਬ ਜੀ ਦਾ ਇਕ ਬਚਨ ਹੈ। ਕੋਈ ਇਨਸਾਨ ਆਕੜ ਕੇ ਤੁਰਦਾ ਹੈ ਤਾਂ ਉਸ ਨੂੰ ਇਕ ਗੱਲ ਕਹਿੰਦੇ ਹਨ ਕਿ ਉਏ ਭਰਾਵਾ ! ਅੱਜ ਤੂੰ ਫੁਲਿਆ ਸਮਾਉਂਦਾ ਨਹੀਂ, ਪਰ ਤੈਨੂੰ ਉਹ ਦਿਨ ਭੁੱਲ ਗਏ ਜਿਸ ਦਿਨ 10 ਮਹੀਨੇ ਪੁੱਠਾ ਲਟਕ ਕੇ ਤੂੰ ਤਰਲੇ ਲੈਂਦਾ ਸੀ। ਜਿਹੜੇ ਵਾਅਦੇ ਉਥੇ ਕਰਕੇ ਆਇਆ ਹੈਂ, ਇਥੇ ਭੁੱਲ ਗਿਆ ਹੈਂ ਤੇ ਹੁਣ ਤੂੰ ਕਹੀ ਜਾਂਦਾ ਹੈਂ ਕਿ ਮੈਂ ਜ਼ਬਾਨ ਦਾ ਬੜਾ ਪੱਕਾ ਹਾਂ।

*ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ॥*
*ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ॥ ੧ ॥*
*ਕਾਹੇ ਭਈਆ ਫਿਰਤੌ ਫੂਲਿਆ ਫੂਲਿਆ॥*
*ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ॥ ੧ ॥ ਰਹਾਉ॥*

(ਅੰਗ ੬੫੪)

ਤੈਨੂੰ ਬਾਹਰ ਦੀ ਹਵਾ ਲੱਗੀ ਤਾਂ ਤੂੰ ਸਭ ਕੁਝ ਭੁੱਲ ਗਿਆ। ਇਥੇ ਜਿਹੜੀ ਹਵਾ ਲੱਗੀ ਹੈ, ਉਹ ਹਵਾ ਹੈ ਪਦਾਰਥਾਂ ਦੀ, ਮਾਇਆ ਦੀ, ਹਉਮੈ ਦੀ। ਹਉਮੈ ਦੀ ਹਵਾ ਲੱਗ ਗਈ ਤੇ ਤੂੰ ਖਸਮ ਨੂੰ ਵਿਸਰ ਗਿਆ। ਜਿਸ ਬੰਦੇ ਨੂੰ ਇਹ ਹਵਾ ਲੱਗ ਜਾਏ ਤਾਂ ਪਹਿਲਾਂ ਉਹ ਰੱਬ ਭੁੱਲਦਾ ਹੈ ਤੇ ਫਿਰ ਉਸ ਨੂੰ ਮਿੱਤਰ-ਸੱਜਣ ਭੁੱਲ ਜਾਂਦੇ ਹਨ। ਕਈ ਵਾਰੀ ਹਉਮੈ ਦੀ ਹਵਾ

ਇੰਨੀ ਤੇਜ਼ ਚੱਲਦੀ ਹੈ ਕਿ ਮਾਪੇ ਵੀ ਭੁੱਲ ਜਾਂਦੇ ਹਨ। ਜਿਹੜਾ ਰੱਬ ਨੂੰ ਭੁੱਲ ਜਾਏ, ਉਹ ਜ਼ਿੰਦਗੀ ਵਿਚ ਕਦੀ ਕਿਸੇ ਦਾ ਸ਼ੁਕਰ ਨਹੀਂ ਕਰਦਾ :-

*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥*

ਜ਼ਿੰਦਗੀ ਦੇ ਦੂਜੇ ਪਹਿਰ ਵਿਚ ਐ ਰਾਤ ਦੇ ਵਪਾਰੀ ! ਤੇਰਾ ਜਨਮ ਹੋਇਆ ਤੇ ਪ੍ਰਮਾਤਮਾ ਵੱਲੋਂ ਤੇਰਾ ਧਿਆਨ ਵਿਸਰ ਗਿਆ। ਮਹਾਰਾਜ ਕਹਿੰਦੇ ਹਨ ਕਿ ਜਦੋਂ ਧਿਆਨ ਵਿਸਰ ਜਾਏ ਤਾਂ ਉਸ ਦਾ ਵਿਛੋੜਾ ਹੀ ਰੋਣੇ ਨੂੰ ਜਨਮ ਦਿੰਦਾ ਹੈ। ਬਾਹਰਮੁੱਖੀ ਜਿੰਨਾ ਮਰਜ਼ੀ ਬੰਦੇ ਕੋਲ ਸੁਖ ਹੋਵੇ, ਪਰ ਜਿਸ ਨੂੰ ਰੱਬ ਵਿਸਰ ਗਿਆ, ਤਾਂ ਇਹ ਸੱਚ ਜਾਣੋ ਕਿ ਉਸ ਦੇ ਸੁੱਖ ਵੀ ਉਸ ਦੇ ਲਈ ਦੁੱਖ ਬਣ ਜਾਂਦੇ ਹਨ। ਜਿਸ ਨੂੰ ਰੱਬ ਦੀ ਯਾਦ ਆ ਗਈ, ਤਾਂ ਸਚਾਈ ਇਹ ਹੈ ਕਿ ਉਸ ਦਾ ਦੁੱਖ ਵੀ ਦੁੱਖ ਨਹੀਂ ਬਣਦਾ, ਉਸ ਦਾ ਦੁੱਖ ਵੀ ਸੁੱਖ ਬਣ ਜਾਂਦਾ ਹੈ। ਆਪ ਜੀ ਰੋਜ਼ ਜਪੁ ਜੀ ਸਾਹਿਬ ਵਿਚ ਇਕ ਬਚਨ ਪੜ੍ਹਦੇ ਹੋ :-

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥*
*ਗੁਰਾ ਇਕ ਦੇਹਿ ਬੁਝਾਈ ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥*

(ਜਪੁ ਜੀ ਸਾਹਿਬ)

ਦਾਤਾਂ ਦੇਣ ਵਾਲਾ ਦਾਤਾ ਮੈਨੂੰ ਵਿਸਰੇ ਨਾ। ਵਿਸਰ ਜਾਏ ਤਾਂ ਦੂਜਾ ਪਹਿਰ ਹੈ :-

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੧ ॥*
*ਹਰਿ ਬਿਨੁ ਜੀਉ ਜਲਿ ਬਲਿ ਜਾਉ ॥*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥ ੧ ॥ ਰਹਾਉ ॥*

ਮੈਂ ਆਪਣੇ ਗੁਰੂ ਤੋਂ ਪੁੱਛ ਕੇ ਆਇਆ ਹਾਂ ਕਿ ਯਾਦ ਤੋਂ ਬਿਨਾਂ ਹੋਰ ਕੋਈ ਜ਼ਿੰਦਗੀ ਨਹੀਂ :-

*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥*
*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੨ ॥*

(ਅੰਗ ੧੪)

ਮੈਂ ਕਿਤੇ ਤੈਨੂੰ ਭੁੱਲ ਨਾ ਜਾਵਾਂ।

ਦੁਨੀਆਂ ਵਿਚ ਕੁਝ ਬੰਦੇ ਅਜਿਹੇ ਹਨ ਜਿਹੜੇ ਹਰ ਚੀਜ਼ ਨੂੰ ਪੌੜੀ ਦੀ ਤਰ੍ਹਾਂ ਵਰਤਦੇ ਹਨ। ਲੋੜ ਪਵੇ ਤਾਂ ਪੌੜੀ ਦੇ ਡੰਡੇ ਨੂੰ ਹੱਥ ਪਾਉਣਗੇ। ਲੋੜ ਪਵੇ ਤਾਂ ਪੌੜੀ ਦੇ ਡੰਡੇ 'ਤੇ ਪੈਰ ਰੱਖਣਗੇ, ਜਿਹੜੀ ਪੌੜੀ ਦਾ ਇਕ ਇਕ ਡੰਡਾ ਇਨਸਾਨ ਨੂੰ ਜ਼ਮੀਨ ਤੋਂ ਚੁੱਕ ਕੇ ਮਕਾਨ ਦੀ ਛੱਤ 'ਤੇ ਪਹੁੰਚਾਉਂਦਾ ਹੈ। ਸਭ ਤੋਂ ਪਹਿਲਾ ਬੰਦਾ ਕਰਮ ਇਹ ਕਰਦਾ ਹੈ ਕਿ ਜਿਸ ਪੌੜੀ ਨੇ ਹੀ ਉਸ ਨੂੰ ਉਪਰ ਚਾੜ੍ਹਿਆ, ਉਸ ਵੱਲ ਹੀ ਪਿੱਠ ਕਰ ਲੈਂਦਾ ਹੈ। ਇਨਸਾਨ ਪ੍ਰਮਾਤਮਾ ਨੂੰ ਵੀ ਪੌੜੀ ਦੀ ਤਰ੍ਹਾਂ ਵਰਤਣ ਦਾ ਯਤਨ ਕਰਦਾ ਹੈ। ਜਿਸ ਦਿਨ ਇਸ ਦੀ ਲੋੜ ਪੂਰੀ ਹੋ ਗਈ, ਉਸ ਦਿਨ ਉਸ ਨੇ ਪਿੱਠ ਕਰ ਲਈ ਤੇ ਜਿੰਨੀ ਦੇਰ ਤੱਕ ਲੋੜ ਹੈ, ਉੱਨੀ ਦੇਰ ਉਸ ਪਾਸੇ ਮੂੰਹ ਕਰਕੇ ਚੱਲੀ ਗਿਆ। ਮਹਾਰਾਜ ਕਹਿੰਦੇ ਹਨ ਕਿ ਇਹ ਕੋਈ ਚੰਗਾ ਗੁਣ ਨਹੀਂ। ਜੇਕਰ ਸ਼ਕਤੀ ਕਿਸੇ ਇਨਸਾਨ ਕੋਲ ਨਹੀਂ ਤਾਂ ਉਹ ਬੜੀ ਨਿਮਰਤਾ ਵਿਚ ਰਹਿੰਦਾ ਹੈ। ਅਸੀਂ ਕਹਿੰਦੇ ਹਾਂ ਕਿ ਇਹ ਬੰਦਾ ਬੜਾ ਭਲਾ ਹੈ, ਬੜਾ ਚੰਗਾ ਹੈ। ਕਦੀ ਵੀ ਜ਼ਿੰਦਗੀ ਵਿਚ ਕਿਸੇ ਤੰਗੀ ਜਾਂ ਗ਼ਰੀਬੀ ਕਰਕੇ ਕੋਈ ਬੰਦਾ ਝੁਕਿਆ ਹੈ ਤਾਂ ਉਸ ਦੇ ਝੁੱਕਣ ਨੂੰ ਸਹੀ ਜੀਵਨ ਮਤ ਸਮਝਣਾ। ਬਸ, ਇਕ ਗੱਲ ਨੂੰ ਹੀ ਚੇਤੇ ਰੱਖੋ ਕਿ ਬੰਦੇ ਦੀ ਅਸਲੀ ਤਸਵੀਰ ਉਸ ਦਿਨ ਸਾਹਮਣੇ ਆਉਂਦੀ ਹੈ, ਜਿਸ ਦਿਨ ਉਸ ਨੂੰ ਕੁਝ ਮਿਲ ਜਾਂਦਾ ਹੈ।

ਮਹਾਰਾਜ ਜੀ ਨੇ ਕਿਹਾ ਹੈ ਕਿ ਕਿਸੇ ਕੋਲ ਕੁਝ ਵੀ ਨਹੀਂ, ਸਿਰਫ਼ ਉਸ ਦੇ ਕੋਲ ਰੋਣਾ ਹੀ ਹੈ। ਅਸੀਂ ਕਹਿੰਦੇ ਹਾਂ ਕਿ ਮਜ਼ਲੂਮ ਜਿਸ ਦਿਨ ਕੁਝ ਪ੍ਰਾਪਤ ਕਰ ਲੈਂਦਾ ਹੈ ਤਾਂ ਉਸ ਦਿਨ ਉਸ ਨੂੰ ਪੁੱਛੋ। ਜਦੋਂ ਧਿਆਨ ਆਇਆ ਤਾਂ ਉਦੋਂ ਕੇਵਲ ਅੰਦਰ ਅੰਤਰਮੁੱਖੀ ਹੈ ਤੇ ਜਦੋਂ ਗਿਆਨ ਆਇਆ ਤਾਂ ਉਦੋਂ ਬੰਦੇ ਕੋਲ ਕੇਵਲ ਫੈਲਾਉ ਹੈ। ਮਹਾਰਾਜ ਜੀ ਨੂੰ ਪੁੱਛਿਆ ਕਿ ਮਹਾਰਾਜ ! ਜੇਕਰ ਕਿਸੇ ਪਾਸ ਸ਼ੋਹਰਤ ਹੋਵੇ, ਧਨ ਹੋਵੇ, ਪੱਦਵੀ ਹੋਵੇ ਅਤੇ ਪ੍ਰਮਾਤਮਾ ਯਾਦ ਨਾ ਹੋਵੇ, ਵਿਸਰ ਜਾਏ ਤਾਂ ਫਿਰ ਕੀ ਹੋਵੇਗਾ ? ਗੁਰੂ ਨਾਨਕ ਸਾਹਿਬ ਕਹਿਣ ਲੱਗੇ ਕਿ ਹੋਵੇਗਾ ਇਹ ਕਿ ਇਕ ਗਾਂ ਹੈ, ਜਿਸ ਦੀ ਚਮੜੀ ਵੀ ਬੜੀ ਚੰਗੀ ਹੈ। ਉਹ ਦਾਣਾ ਵੀ ਰੋਜ਼ ਖਾਂਦੀ ਹੈ। ਮਾਲਕ ਨੇ ਗਾਂ ਦੇ ਗਲੇ ਵਿਚ ਸੋਹਣਾ ਰੰਗਦਾਰ ਰੱਸਾ ਵੀ ਪਾਇਆ ਹੈ, ਪਰ ਅਫ਼ਸੋਸ ਕਿ ਉਹ ਦੁੱਧ ਨਹੀਂ ਦਿੰਦੀ। ਮਹਾਰਾਜ ਕਹਿਣ ਲੱਗੇ ਕਿ ਸਭ ਕੁਝ ਹੋਣ ਦੇ ਬਾਵਜੂਦ ਵੀ ਬਦਕਿਸਮਤੀ ਹੈ ਕਿ ਗਾਂ ਦਾ ਅਦਬ ਦੁੱਧ ਨਾਲ ਹੀ ਹੋਣਾ ਹੈ। ਦੁੱਧ ਤੋਂ ਬਿਨਾਂ ਜਿਵੇਂ ਗਾਂ ਦੀ ਹਾਲਤ ਹੈ, ਇਸੇ ਤਰ੍ਹਾਂ ਧਨ ਪਦਾਰਥ ਜਿੰਨੇ ਮਰਜ਼ੀ ਹੋਣ, ਪਰ ਜੇਕਰ ਰੱਬ ਵਿਸਰ ਜਾਏ ਤਾਂ ਬੰਦਾ ਗਵਾਚੀ ਗਾਂ ਦੀ ਤਰ੍ਹਾਂ ਹੈ।

ਕਹਿੰਦੇ ਹਨ ਕਿ ਇਕ ਪੰਛੀ ਹੈ। ਉਸ ਪੰਛੀ ਦੇ ਪੈਰ ਬੜੇ ਸੋਹਣੇ ਹਨ। ਜਿਸ ਪਿੰਜਰੇ ਵਿਚ ਰਹਿੰਦਾ ਹੈ, ਉਸ ਦੀਆਂ ਸਲਾਖ਼ਾਂ ਵੀ ਸੋਨੇ ਦੀਆਂ ਹਨ, ਪਰ ਉਸ ਪੰਛੀ ਦੀ ਖ਼ੁਰਾਕ ਨੂੰ ਕੀ ਕਰਾਂਗੇ ਜੇ ਉਸ ਦੇ ਕੋਲ ਪੰਖ ਹੀ ਨਹੀਂ। ਪੰਖ ਤੋਂ ਬਿਨਾਂ ਪੰਛੀ ਦੀ ਕੀ ਕੀਮਤ ਹੈ ? ਦੁੱਧ ਤੋਂ ਬਿਨਾਂ ਗਾਂ ਦੀ ਕੀ ਕੀਮਤ ਹੈ ? ਮਹਾਰਾਜ ਕਹਿੰਦੇ ਹਨ ਕਿ ਫ਼ਸਲ ਜਿੰਨਾ ਮਰਜ਼ੀ ਕੀਮਤੀ ਬੀਜ ਲਿਆ ਕੇ ਬੀਜੋ, ਜੇਕਰ ਮੀਂਹ ਨਹੀਂ ਪਿਆ ਤਾਂ ਫ਼ਸਲ ਪੈਦਾ ਹੀ ਨਹੀਂ ਹੁੰਦੀ।

ਠੀਕ ਹੈ, ਤੂੰ ਬਾਦਸ਼ਾਹ ਹੋਵੇਂ, ਪਰ ਜੇਕਰ ਤੈਨੂੰ ਕੋਈ ਝੁਕ ਕੇ ਸਲਾਮ ਨਾ ਕਰੇ ਤਾਂ ਭਲਿਆ, ਤੇਰੀ ਬਾਦਸ਼ਾਹੀ ਦਾ ਲਾਭ ਕੀ ਹੈ ? ਹਜ਼ੂਰ ਕਹਿਣ ਲੱਗੇ ਕਿ ਜੋ ਚੇਤੇ ਕਰਨਾ ਸੀ, ਉਹ ਤਾਂ ਤੈਨੂੰ ਵਿਸਰ ਗਿਆ ਹੈ। ਕਹਿਣ ਲੱਗੇ ਕਿ ਜਨਮ ਤਾਂ ਹੰਸ ਨੇ ਲਿਆ ਸੀ ਪਰ ਜਦੋਂ ਦੁਨੀਆਂ ਦੇ ਸੰਸਕਾਰ ਉਸ ਨੂੰ ਮਿਲੇ, ਦੁਨੀਆਂ ਵਿਚ ਉਹ ਲੰਘਿਆ ਤਾਂ ਹੰਸ ਦੀ ਜਗ੍ਹਾ ਹੱਡੀਆਂ ਚੂੰਡਣ ਵਾਲਾ ਕਾਂ ਬਣ ਗਿਆ। ਇਕ ਹੰਸ ਜਿਸ ਦੀ ਖ਼ੁਰਾਕ ਮੋਤੀ ਹੋਵੇ ਅਤੇ ਉਹ ਮਰੇ ਪਸ਼ੂਆਂ ਦੇ ਹੱਡ ਚੂੰਡਣ ਲੱਗ ਪਵੇ ਤਾਂ ਉਸ ਨੂੰ ਕੋਈ ਭਲਾ ਕੌਣ ਕਹੇਗਾ। ਮਹਾਰਾਜ ਜੀ ਨੇ ਕਿਹਾ ਕਿ ਜਦੋਂ ਪ੍ਰਮਾਤਮਾ ਵਿਸਰਿਆ :-

*ਸਉ ਓਲਾਮ੍ਹੇ ਦਿਨੈ ਕੇ*

ਸੌ ਵਾਰੀ ਉਲਾਹਮੇ ਮਿਲਣ :-

*ਰਾਤੀ ਮਿਲਨ੍ਹਿ ਸਹੰਸ॥*

ਰਾਤੀ ਹਜ਼ਾਰਾਂ ਫਿਟਕਾਰਾਂ ਪਈਆਂ :-

*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥* (ਅੰਗ ੭੯੦)

ਸੱਚ ਹੈ ਕਿ ਇਨਸਾਨ ਬਸ ਇਥੇ ਤੱਕ ਹੀ ਸੀਮਤ ਰਹਿ ਗਿਆ ਹੈ। ਹਜ਼ੂਰ ਕਹਿਣ ਲੱਗੇ :-

*ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ॥*

ਕਦੀ ਵੀ ਉਸ ਨੂੰ ਥੱਲੇ ਕੋਈ ਲੇਟਣ ਨਹੀਂ ਦਿੰਦਾ। ਮਾਂ ਦੀ ਗੋਦ ਵਿਚ ਹੈ ਤੇ ਇਕੋ ਦੱਮ ਦਾਦੀ ਨੇ ਚੁੱਕ ਲਿਆ। ਦਾਦੀ ਤੋਂ ਬਾਅਦ ਛੋਟੀ ਭੈਣ ਨੇ ਚੁੱਕ ਲਿਆ। ਦੂਸਰਾ ਰਿਸ਼ਤੇਦਾਰ ਆਇਆ ਤੇ ਉਸ ਨੇ ਚੁੱਕ ਲਿਆ। ਕਹਿਣ ਲੱਗੇ ਕਿ ਸਾਰਾ ਦਿਨ ਇਹ ਬੱਚਾ ਲੋਕਾਂ ਦੇ ਹੱਥਾਂ ਵਿਚ ਖੇਡ ਬਣਾ ਕੇ ਨੱਚ ਰਿਹਾ ਹੈ। ਜਿਵੇਂ ਯਸ਼ੋਦਰਾ ਦੇ ਘਰ ਵਿਚ ਕ੍ਰਿਸ਼ਨ ਨੂੰ ਮਾਂ ਲਾਡ ਕਰਦੀ ਹੈ। ਮਹਾਰਾਜ ਕਹਿੰਦੇ ਹਨ, ਕਿ ਇਸ ਤਰ੍ਹਾਂ ਹਰ ਬੱਚਾ ਜਦੋਂ ਨੱਚਦਾ ਹੈ ਤਾਂ ਬਚਪਨ ਵਿਚ ਉਹ ਮਾਂ ਲਈ ਹੁਕਮਰਾਨ ਹੁੰਦਾ ਹੈ। ਇਹੀ ਕਾਰਨ ਹੈ ਕਿ ਭਾਵੇਂ ਉਹ ਦਿਹਾੜੀ 'ਤੇ ਮਜ਼ਦੂਰੀ ਹੀ ਕਰਦੀ ਹੋਵੇ ਪਰ ਪੁੱਤਰ ਲਈ ਸ਼ਬਦ ਵਰਤੇਗੀ— ਮੇਰਾ ਰਾਜਾ ਬੇਟਾ। ਮਹਾਰਾਜ ਕਹਿੰਦੇ ਹਨ ਕਿ ਐ ਮਾਂ ! ਚੇਤੇ ਰੱਖੀਂ, ਜਿਸ ਨੂੰ ਤੂੰ ਹੱਥਾਂ ਵਿਚ ਨਚਾਉਂਦੀ ਪਈ ਹੈਂ, ਇਸ ਨੂੰ ਰੱਬ ਭੁੱਲ ਗਿਆ ਹੈ। ਤੇਰੇ ਇਸ ਨੂੰ ਨਚਾਣ ਨੇ ਇਸ ਦੇ ਕੰਨਾਂ ਲਈ ਇਕ ਨਵੀਂ ਧੁਨੀ ਪੈਦਾ ਕਰ ਦਿੱਤੀ ਹੈ। ਉਹ ਧੁਨੀ ਹੈ ਕੀ ?-

*ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ॥*

ਨਾਲੇ ਨਚਾਉਂਦੀ ਹੈ ਤੇ ਕਹਿੰਦੀ ਹੈ ਕਿ ਮੇਰਾ ਲਾਲ, ਮੇਰਾ ਪਿਆਰਾ :-

*ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ॥*

ਮੇਰੇ ਮਨਾ ! ਪ੍ਰਮਾਤਮਾ ਨੂੰ ਚੇਤੇ ਕਰ। ਅੰਤ ਸਮੇਂ ਤੇਰਾ ਕੋਈ ਵੀ ਨਹੀਂ। ਨਾ ਬੱਚਾ, ਨਾ ਲਾਡ, ਨਾ ਮੋਹ :-

*ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ॥*

ਐ ਮਾਂ ! ਕਿਸ ਨੇ ਤੈਨੂੰ ਮਾਂ ਬਣਾਇਆ ਸੀ ? ਤੂੰ ਤਾਂ ਸਿਰਫ਼ ਗੋਦ ਹੀ ਦਿੱਤੀ ਹੈ। ਉਹ ਕੌਣ ਸੀ ਜਿਸ ਨੇ ਤਨ ਦੀ ਰਚਨਾ ਕੀਤੀ, ਉਸ ਨੂੰ ਤਾਂ ਤੂੰ ਜਾਣਿਆ ਹੀ ਨਹੀਂ। ਆਪਣੇ ਮਨ ਵਿਚ ਇਸ ਗਿਆਨ ਨੂੰ ਸੋਚ ਕਿ ਜਿਸ ਨੇ ਤੈਨੂੰ ਰਚਿਆ ਹੈ, ਤੂੰ ਉਸ ਨੂੰ ਕਿਉਂ ਚੇਤੇ ਨਹੀਂ ਕਰਦਾ ?

*ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ॥ ੨॥*

ਜ਼ਿੰਦਗੀ ਦਾ ਦੂਜਾ ਪਹਿਰ ਆਇਆ ਤੇ ਪ੍ਰਮਾਤਮਾ ਵਿਸਰ ਗਿਆ। ਜਿਥੇ ਯਾਦ ਹੈ, ਉਥੇ ਹਰ ਪਹਿਰ ਮੁਬਾਰਕ ਹੈ। ਜਿਥੇ ਵਿਸਰ ਜਾਏ, ਭਾਵੇਂ ਪਹਿਲਾ ਪਹਿਰ ਹੋਵੇ ਤੇ ਭਾਵੇਂ ਅਖ਼ੀਰਲਾ ਹੋਵੇ, ਉਹ ਵਿਅਰਥ ਹੈ। ਮਹਾਰਾਜ ਕਹਿੰਦੇ ਹਨ ਕਿ ਇਹ ਸਭ ਤੋਂ ਵੱਡਾ ਦੁੱਖ ਹੈ ਉਸ ਨੂੰ ਭੁੱਲ ਜਾਣਾ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

★★★

# ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ

*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥*
*ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥*
*ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ॥*
*ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥*
*ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥*
*ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥ ੩॥*

(ਅੰਗ ੭੫)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਹਜ਼ੂਰ ਨੇ ਇਨਸਾਨ ਦੀ ਜ਼ਿੰਦਗੀ ਦੇ ਚਾਰ ਪੜਾਅ ਚਾਰ ਪਹਿਰਿਆਂ ਵਿਚ ਬਿਆਨ ਕੀਤੇ ਹਨ। ਦੂਜੇ ਪਹਿਰ ਵਿਚ ਅਸੀਂ ਵਿਚਾਰ ਕੀਤੀ ਸੀ ਕਿ ਇਸ ਜੀਵ ਨੂੰ ਜਦੋਂ ਮਾਨਵ ਦੇਹੀ ਪ੍ਰਾਪਤ ਹੋ ਗਈ ਤੇ ਜਨਮ ਤੋਂ ਬਾਅਦ ਇਸ ਦੇ ਧਿਆਨ ਵਿਚ, ਇਸ ਦੀ ਲਿਵ ਵਿਚ, ਇਸ ਦੀ ਸਮਾਧੀ ਵਿਚ ਇਕ ਤੇੜ ਆ ਗਈ। ਲਿਵ ਜੁੜੀ ਸੀ ਪੂਰਨ ਤੌਰ 'ਤੇ ਅੰਤਰਮੁਖੀ ਹੋਣ ਕਰਕੇ। ਮਾਤਾ ਦੇ ਉਦਰ ਵਿਚ ਨਾ ਇਸ ਦੇ ਨੇਤਰ ਬਾਹਰਮੁੱਖੀ ਸਨ, ਨਾ ਇਸ ਦੇ ਕੰਨ ਬਾਹਰਮੁੱਖੀ ਸਨ, ਨਾ ਇਸ ਦੀ ਜੀਭ ਬਾਹਰਮੁੱਖੀ ਸੀ।

ਜਦੋਂ ਸੰਸਾਰ ਵਿਚ ਇਸ ਦਾ ਜਨਮ ਹੋਇਆ ਤਾਂ ਇਕੋ ਦੱਮ ਇਸ ਇਨਸਾਨ ਦੇ ਇੰਦਰੇ ਬਾਹਰਮੁੱਖੀ ਹੋਣ ਲੱਗੇ। ਸਭ ਤੋਂ ਪਹਿਲਾ ਜੋ ਬਾਹਰਮੁੱਖੀ ਇੰਦਰਾ ਹੋਇਆ ਹੈ ਨੌਂ ਦੁਆਰਿਆਂ ਵਿਚੋਂ, ਉਹ ਸੀ ਇਨਸਾਨ ਦਾ ਆਪਣਾ ਮੂੰਹ। ਮੂੰਹ ਦੇ ਵਿਚ ਪ੍ਰਮਾਤਮਾ ਨੇ ਜੀਭ ਪੈਦਾ ਕੀਤੀ ਹੈ। ਸਭ ਤੋਂ ਪਹਿਲਾਂ ਇਨਸਾਨ ਦੀ ਜੀਭ ਬਾਹਰਮੁੱਖੀ ਹੋਈ। ਮਹਾਰਾਜ ਜੀ ਨੇ ਕਿਹਾ ਕਿ ਉਹ ਇਸ ਤਰ੍ਹਾਂ ਬਾਹਰਮੁੱਖੀ ਹੋਈ ਕਿ :-

*ਪਹਿਲੈ ਪਿਆਰਿ ਲਗਾ ਥਣ ਦੁਧਿ॥* (ਅੰਗ ੧੩੭)

ਜਨਮ ਤੋਂ ਬਾਅਦ ਮਹਾਰਾਜ ਕਹਿੰਦੇ ਹਨ ਕਿ ਜਦੋਂ ਜੀਵ ਦਾ ਧਿਆਨ ਵਿਸਰਿਆ ਤਾਂ ਸਭ ਤੋਂ ਪਹਿਲਾਂ ਇਸ ਦਾ ਬਾਹਰਮੁੱਖੀ ਪਿਆਰ, ਇਸ ਦੀ ਸਾਂਝ ਉਸ ਦੇ ਦੁੱਧ ਨਾਲ ਬਣੀ। ਉਸ ਤੋਂ ਬਾਅਦ ਮਾਂ ਨਾਲੇ ਤਾਂ ਬੱਚੇ ਨੂੰ ਦੁੱਧ ਪਿਆ ਰਹੀ ਹੈ ਤੇ ਨਾਲੇ ਬੱਚੇ ਦੇ ਸਿਰ ਦੇ ਉੱਪਰ ਹੱਥ ਫੇਰਨ ਲੱਗ ਪਈ ਹੈ।

ਬੱਚਾ ਕੁਝ ਕੁ ਦਿਨਾਂ ਤੋਂ ਬਾਅਦ ਆਪਣੀ ਮਾਤਾ ਦੇ ਹੱਥਾਂ ਦੇ ਸਪਰਸ਼ ਨੂੰ ਮਹਿਸੂਸ ਕਰਨ ਲੱਗ ਪੈਂਦਾ ਹੈ। ਉਸ ਤੋਂ ਬਾਅਦ ਜਦੋਂ ਦੁੱਧ ਨਾਲ ਰੱਜ ਕੇ ਉਸ ਦੀ ਅੱਖ ਖੁੱਲ੍ਹੀ ਤਾਂ ਮਾਂ ਦਾ ਚਿਹਰਾ ਦੇਖਣ ਲੱਗ ਪੈਂਦਾ ਹੈ। ਹਜ਼ੂਰ ਕਹਿੰਦੇ ਹਨ ਕਿ ਦੁੱਧ ਪੀਣ ਤੋਂ ਬਾਅਦ ਇਨਸਾਨ ਦਾ ਦੂਜਾ ਪੜਾਅ ਸੀ ਕਿ ਉਸ ਨੂੰ ਆਪਣੀ ਮਾਂ ਦੇ ਚਿਹਰੇ ਦੀ ਪਹਿਚਾਣ ਹੋ ਗਈ। ਜਦੋਂ ਉਹ ਮਾਂ ਦਾ ਚਿਹਰਾ ਪਹਿਚਾਨਣ ਲੱਗਾ ਤਾਂ ਫਿਰ ਇਸ ਦੀ ਤੁਚਾ ਨੂੰ ਇਕ ਹੋਰ ਸਮਝ ਪੈ ਗਈ ਅਤੇ ਇਹ ਮਾਂ ਦੇ ਹੱਥ ਵੀ ਪਹਿਚਾਨਣ ਲੱਗ ਪਿਆ। ਫਿਰ ਮਾਂ ਬੱਚੇ ਨੂੰ ਕਹਿਣ ਲੱਗੀ ਕਿ ਇਹ ਤੇਰੇ ਪਿਤਾ ਜੀ ਹਨ।

ਫਿਰ ਤੀਸਰੀ ਪਹਿਚਾਣ ਇਨਸਾਨ ਨੂੰ ਆਪਣੇ ਪਿਤਾ ਦੀ ਹੋਈ। ਪਰ ਬਾਪੂ ਦੀ ਪਹਿਚਾਣ ਮਾਂ ਦੇ ਰਾਹੀਂ ਹੀ ਹੈ। ਉਸ ਤੋਂ ਬਾਅਦ ਇਸ ਦੀ ਜ਼ਬਾਨ ਰਸ ਲੈ ਰਹੀ ਹੈ। ਇਸ ਦੇ ਸਾਹਮਣੇ ਖਿਡੌਣੇ ਆ ਗਏ। ਅਸਲ ਵਿਚ ਜਿਵੇਂ ਇਕ ਬੱਚਾ ਖਿਡੌਣਿਆਂ ਨੂੰ ਦੇਖ ਕੇ ਬਹਿਲ ਜਾਂਦਾ ਹੈ, ਉਵੇਂ ਹੀ ਆਤਮਕ ਤਲ 'ਤੇ ਜਦੋਂ ਬੰਦਾ ਬਾਹਰਮੁੱਖੀ ਖਿਡੌਣੇ, ਕੁਰਸੀਆਂ, ਗੱਡੀਆਂ, ਕਾਰਾਂ, ਨੂੰ ਵੇਖਦਾ ਹੈ ਤਾਂ ਇਹ ਸਭ ਸਹੂਲਤਾਂ ਇਹ ਵੀ ਉਸ ਲਈ ਖਿਡੌਣੇ ਹਨ। ਨਿਆਣਾ ਛੋਟੇ ਖਿਡੌਣਿਆਂ ਵਿਚ ਪਰਚ ਗਿਆ ਤੇ ਜਵਾਨ ਹੋਇਆ ਤਾਂ ਵੱਡੇ ਖਿਡੌਣਿਆਂ ਵਿਚ ਪਰਚ ਗਿਆ। ਇਸ ਤੋਂ ਬਾਅਦ ਫਿਰ ਬਾਹਰਮੁੱਖੀ ਹੋਇਆ ਤੇ ਇਸ ਦੀ ਜੀਭ ਨੂੰ ਸੁਆਦ ਪੈ ਗਿਆ। ਹੁਣ ਉਹ ਮਿੱਠਾ ਖਾਣ ਲੱਗ ਪਿਆ। ਕਈ ਤਰ੍ਹਾਂ ਦੇ ਪਦਾਰਥ ਖਾਣ ਲੱਗ ਪਿਆ। ਜਦੋਂ ਖਾਣ ਦੀ ਚੇਟਕ ਵੱਧਣ ਲੱਗੀ ਤਾਂ ਫਿਰ ਇਸ ਨੂੰ ਪਰਿਵਾਰ ਵਿਚ ਬਾਹਰਮੁੱਖੀ ਹੁੰਦਿਆਂ ਹੀ ਇਸ ਰਿਸ਼ਤੇ ਦੀ ਸਾਂਝ ਪੈ ਗਈ ਕਿ ਮੈਂ ਇਕੱਲਾ ਨਹੀਂ ਹਾਂ, ਇਸ ਵਿਹੜੇ ਵਿਚ ਮੇਰੇ ਤੋਂ ਪਹਿਲਾਂ ਵੀ ਭੈਣ ਭਰਾ ਹਨ, ਜਿਨ੍ਹਾਂ ਨੇ ਮਾਂ ਦੀ ਕੁੱਖ ਤੋਂ ਜਨਮ ਲਿਆ ਹੈ ਅਤੇ ਮੇਰਾ ਉਹਨਾਂ ਨਾਲ ਕੋਈ ਰਿਸ਼ਤਾ ਹੈ।

ਬੱਚਾ ਭੈਣਾਂ ਭਰਾਵਾਂ ਤੋਂ ਜਦੋਂ ਅੱਗੇ ਨਿਕਲਿਆ ਤਾਂ ਫਿਰ ਇਸ ਨੂੰ ਮੁਹੱਲੇ ਦੇ ਬੱਚੇ, ਇਸ ਦੇ ਮਿੱਤਰ ਮਿਲਣ ਲੱਗ ਪਏ। ਜਿਹੜਾ ਬੱਚਾ ਕਦੀ ਵਿਹੜੇ ਵਿਚ ਖੇਡਦਾ ਹੈ, ਅੱਜ ਉਹੀ ਬੱਚਾ ਅੱਧੀ ਰਾਤ ਤੱਕ ਵਾਪਸ ਨਹੀਂ ਆਉਂਦਾ। ਮਾਂ ਅਵਾਜ਼ਾਂ ਮਾਰ ਕੇ ਵਾਪਿਸ ਲਿਆਉਂਦੀ ਹੈ। ਇਸ ਦਾ ਮਤਲਬ ਹੈ ਕਿ ਘਰ ਦੀ ਦਹਿਲੀਜ਼ ਤੋਂ ਬਿਰਤੀ ਹੋਰ ਬਾਹਰਮੁੱਖੀ ਹੋ ਗਈ। ਮਹਾਰਾਜ ਕਹਿੰਦੇ ਹਨ, ਫਿਰ ਉਹਨਾਂ ਮਿੱਤਰਾਂ ਵਿਚੋਂ ਜੇਕਰ ਇਸ ਨੂੰ ਕਿਤੇ ਚੰਗੀ ਸਹੁਬਤ ਮਿਲ ਗਈ ਤਾਂ ਸ਼ਾਇਦ ਇਸ ਦੀ ਜ਼ਿੰਦਗੀ ਦਾ ਮਨੋਰਥ ਬਦਲ ਜਾਏ ਤੇ ਇਨਸਾਨ

ਪ੍ਰਮਾਰਥ ਵਾਲੇ ਪਾਸੇ ਚਲ ਪਵੇ। ਨਹੀਂ ਤਾਂ ਹਮੇਸ਼ਾ ਹੀ ਉਹਨਾਂ ਮਿੱਤਰਾਂ ਵਿਚੋਂ ਜਿਹੜੀ ਵਾਸ਼ਨਾ ਦੀ ਆਵਾਜ਼ ਨਿਕਲਦੀ ਹੈ ਤੇ ਜਦੋਂ ਬੰਦੇ ਦੇ ਸਿਰ 'ਤੇ ਵਾਸ਼ਨਾ ਸਵਾਰ ਹੁੰਦੀ ਹੈ, ਉਦੋਂ ਨਾ ਉਹ ਰਿਸ਼ਤਾ ਦੇਖਦਾ ਹੈ ਤੇ ਨਾ ਬਰਾਦਰੀ ਦੇਖਦਾ ਹੈ। ਇਹ ਹੈ ਬਾਹਰਮੁੱਖੀ ਬਿਰਤੀ।

ਗੁਰੂ ਨਾਨਕ ਸਾਹਿਬ ਜੀ ਨੇ ਇਸ ਤੀਸਰੇ ਪਦੇ ਵਿਚ ਇਹ ਬਚਨ ਕੀਤੇ ਹਨ :-

*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥*

ਧਨ ਅਤੇ ਜੋਬਨ ਇਹਨਾਂ ਦੋ ਸ਼ਬਦਾਂ ਦੇ ਦੁਆਲੇ ਪੂਰਾ ਪਦਾ ਹੈ। ਇਹ ਜਿਹੜੀਆਂ ਦੋ ਚੀਜ਼ਾਂ ਹਨ, ਇਹਨਾਂ ਦੀ ਕੋਈ ਬੁਨਿਆਦ ਹੈ। ਮਹਾਰਾਜ ਕਹਿੰਦੇ ਹਨ ਕਿ ਧਨ ਦੀ ਬੁਨਿਆਦ ਕਹਿ ਲਵਾਂਗੇ ਤ੍ਰਿਸ਼ਨਾ ਅਤੇ ਜੋਬਨ ਦੀ ਬੁਨਿਆਦ ਕਹਿ ਲਵਾਂਗੇ ਕਾਮ। ਜੋਬਨ ਵਿਚ ਇਨਸਾਨ ਰੱਤਾ ਹੈ ਤੇ ਧਨ ਵਿਚ ਇਹ ਖੱਚਤ ਹੈ। ਹੁਣ ਚਿੱਤ ਵਿਚ ਕੇਵਲ ਇਕੋ ਚਿੰਤਨ ਚਲਦਾ ਹੈ ਕਿ ਵੱਧ ਤੋਂ ਵੱਧ ਧਨ ਹੋਵੇ ਅਤੇ ਜੇ ਧਨ ਹੈ ਤਾਂ ਫਿਰ ਚਿੰਤਨ ਹੁੰਦਾ ਹੈ ਬੇਗਾਨੇ ਤਨ ਦਾ, ਜੋਬਨ ਦਾ। ਬੰਦੇ ਨੂੰ ਜਾਂ ਤਾਂ ਆਪਣੀ ਜਵਾਨੀ ਦਿੱਸਦੀ ਹੈ ਜਾਂ ਫਿਰ ਦੂਜੇ ਦੇ ਜੋਬਨ ਵੱਲ ਉਸ ਦਾ ਧਿਆਨ ਜਾਂਦਾ ਹੈ।

ਗੁਰੂ ਤੇਗ਼ ਬਹਾਦਰ ਜੀ ਦੇ ਦੋ ਬਚਨ ਹਨ। ਉਹਨਾਂ ਨੇ ਫ਼ੁਰਮਾਇਆ ਹੈ ਕਿ ਮਨ ਕਿਉਂ ਨਹੀਂ ਟਿੱਕਦਾ :-

*ਪਾਪੀ ਹੀਐ ਮੈ ਕਾਮੁ ਬਸਾਇ॥*

ਕਹਿੰਦੇ ਹਨ ਕਿ ਮਨ ਇਸ ਕਰਕੇ ਨਹੀਂ ਟਿੱਕਦਾ ਪਿਆ, ਕਿਉਂਕਿ ਮਨੁੱਖ ਦੇ ਅੰਦਰ ਕਾਮ ਦੀ ਵਾਸ਼ਨਾ ਹੈ। ਜਦੋਂ ਬੈਠਾ ਹੈ ਤਾਂ ਉਦੋਂ ਯਾਦ ਕੀ ਆ ਰਿਹਾ ਹੈ ?-

*ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥ ੧॥ ਰਹਾਉ॥*

(ਅੰਗ ੧੧੮੬)

ਇਸ ਕਰਕੇ ਚੰਚਲ ਮਨ ਉਸ ਵਾਸ਼ਨਾ ਦੇ ਅਧੀਨ ਹੋਇਆ ਸਥਿਰ ਨਹੀਂ। ਦੂਜਾ ਬਚਨ ਹੈ :-

*ਸਾਧੋ ਇਹੁ ਮਨੁ ਗਹਿਓ ਨ ਜਾਈ॥*
*ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ॥* (ਅੰਗ ੨੧੯)

ਤ੍ਰਿਸ਼ਨਾ ਦਾ ਸੰਬੰਧ ਧਨ ਨਾਲ ਹੈ ਤੇ ਵਾਸ਼ਨਾ ਦਾ ਸੰਬੰਧ ਜੋਬਨ ਨਾਲ ਹੈ। ਹਜ਼ੂਰ ਕਹਿੰਦੇ ਹਨ ਕਿ ਇਹ ਦੋ ਚੀਜ਼ਾਂ, ਜੋਬਨ ਵਿਚ ਜਿਹੜਾ ਰੱਬ ਤੋਂ ਟੁੱਟ ਜਾਏ, ਉਸ ਦੇ ਸਿਰ ਚੜ੍ਹ ਕੇ ਬੋਲਦੀਆਂ ਹਨ। ਫਿਰ ਜਵਾਨੀ ਇਕ ਅਜਿਹਾ ਹੜ੍ਹ ਹੈ, ਉਸ ਨੂੰ ਕਿਸੇ ਦੀ ਗੱਲ ਭਾਉਂਦੀ ਨਹੀਂ। ਉਸ ਨੂੰ ਆਪਣੇ ਮਾਪਿਆਂ ਦੀ ਗੱਲ ਚੰਗੀ ਨਹੀਂ ਲੱਗਦੀ। ਜਿਸ ਮਾਂ ਦਾ

ਦੁੱਧ ਪੀਤਾ, ਜਿਸ ਪਿਤਾ ਨੇ ਉਸ ਦੀ ਪ੍ਰਵਰਿਸ਼ ਕੀਤੀ, ਉਹ ਉਹਨਾਂ ਨੂੰ ਵੀ ਬੁਰਾ ਕਹਿਣ ਲੱਗ ਪਿਆ। ਹੜ੍ਹ ਬੇਮਰਯਾਦੇ ਹੋਏ ਪਾਣੀ ਦਾ ਨਾਮ ਹੈ। ਪਾਣੀ ਤਾਂ ਨਦੀ ਵਿਚ ਵੀ ਚੱਲ ਰਿਹਾ ਹੈ, ਨਹਿਰਾਂ ਵਿਚ ਵੀ ਚੱਲ ਰਿਹਾ ਹੈ, ਪਰ ਜਿਸ ਵੇਲੇ ਪਾਣੀ ਬੇਮਰਯਾਦਾ ਹੋ ਕੇ ਕਿਨਾਰਿਆਂ ਨੂੰ ਤੋੜਦਾ ਹੈ, ਰੁੱਖਾਂ ਨੂੰ ਪੁੱਟਦਾ ਹੈ ਤਾਂ ਉਹ ਲੋਕਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਕਰਦਾ ਹੈ। ਅਸੀਂ ਕਹਿੰਦੇ ਹਾਂ ਕਿ ਜਵਾਨੀ ਦਾ ਹੜ੍ਹ ਕਿਤੇ ਸਬਰ, ਸੰਤੋਖ ਅਤੇ ਕਿਨਾਰਿਆਂ ਦੇ ਵਿਚ ਚੱਲੇ ਤਾਂ ਇਹ ਜੋਸ਼ ਕਿਸੇ ਮੰਜ਼ਿਲ 'ਤੇ ਲੈ ਜਾਵੇਗਾ।

ਪਿਆਰਿਉ ! ਜਿਸ ਦਿਨ ਇਹ ਜੋਸ਼, ਇਹ ਜਵਾਨੀ ਦਾ ਹੜ੍ਹ ਬੇਮਰਯਾਦਾ ਹੁੰਦਾ ਹੈ ਤਾਂ ਇਹ ਬੇਮਰਯਾਦਾ ਹੋਇਆ ਪਾਣੀ ਕਦੀ ਪ੍ਰਵਾਹ ਨਹੀਂ ਕਰਦਾ ਇਨਸਾਨ ਦੀ, ਕਦੀ ਪ੍ਰਵਾਹ ਨਹੀਂ ਕਰਦਾ ਕਿਸੇ ਪਸ਼ੂ ਦੀ ਕਦੀ ਪ੍ਰਵਾਹ ਨਹੀਂ ਕਰਦਾ ਪੱਕੇ ਹੋਏ ਖੇਤਾਂ ਦੀ ਕਦੀ ਪ੍ਰਵਾਹ ਨਹੀਂ ਕਰਦਾ ਆਪਣੇ ਕਿਨਾਰਿਆਂ ਦੀ ਅਤੇ ਬੇਮਰਯਾਦਾ ਹੋਇਆ ਪਾਣੀ ਹਰ ਚੀਜ਼ ਨੂੰ ਧੱਕ ਕੇ ਲੈ ਜਾਂਦਾ ਹੈ। ਅਤੇ ਜੇਕਰ ਕਿਸੇ ਨੂੰ ਜਵਾਨੀ ਦਾ ਨਸ਼ਾ ਆ ਜਾਵੇ ਤਾਂ ਉਹ ਵੀ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਨਾ ਮਾਪਿਆਂ ਦੀ, ਨਾ ਭੈਣਾਂ ਦੀ, ਨਾ ਭਰਾਵਾਂ ਦੀ, ਨਾ ਪੁੱਤਰਾਂ ਦੀ। ਰਿਸ਼ਤੇਦਾਰਾਂ ਦੀ ਉਹਨੂੰ ਕੋਈ ਸਮਝ ਨਹੀਂ। ਜਿਥੇ ਜਵਾਨੀ ਆ ਜਾਏ, ਉਥੇ ਸ਼ਰਮ ਵੀ ਕੋਈ ਨਹੀਂ, ਉਥੇ ਪੱਤ ਵੀ ਕੋਈ ਨਹੀਂ। ਜਵਾਨੀ ਦਾ ਨਸ਼ਾ ਬੰਦੇ ਦੀ ਪੱਤ ਵੀ ਟਿਕਣ ਨਹੀਂ ਦੇਂਦਾ।

ਗੁਰੂ ਨਾਨਕ ਸਾਹਿਬ ਦਾ ਇਕ ਬਚਨ ਸਲੋਕ ਵਾਰਾਂ ਤੇ ਵਧੀਕ ਵਿਚ ਆਉਂਦਾ ਹੈ। ਇਹ ਪਹਿਲਾ ਬਚਨ ਹੈ ਹਜ਼ੂਰ ਦਾ। ਕਹਿੰਦੇ ਹਨ ਕਿ ਜਵਾਨ ਛੇਤੀ ਕੀਤਿਆਂ ਝੁੱਕਣ ਨੂੰ ਤਿਆਰ ਨਹੀਂ ਹੁੰਦਾ। ਕਦੀ ਨਹੀਂ ਉਹ ਝੁੱਕਦਾ ਅਤੇ ਨਾ ਹੀ ਕਦੀ ਉਹ ਬਰਦਾਸ਼ਤ ਕਰਦਾ ਹੈ। ਹਜ਼ੂਰ ਨੇ ਫੁਰਮਾਇਆ ਹੈ ਕਿ ਇਕ ਉਹ ਤਨ ਹੈ, ਜੋਬਨ, ਸਿਰਫ਼ ਪਹਿਲਾ ਜੋਬਨ। ਇਹਦਾ ਕੱਦ ਬਹੁਤ ਉੱਚਾ ਹੈ। ਪ੍ਰਮਾਤਮਾ ਨੇ ਚਮੜੀ ਨੂੰ ਹੁਸਨ ਵੀ ਦਿੱਤਾ ਹੈ। ਜੋਬਨ, ਹੁਸਨ ਤੇ ਉਹਦੇ ਨੇਤਰ, ਉਹਦਾ ਮੁੱਖ ਆਕਰਸ਼ਿਤ ਕਰਦਾ ਹੈ ਸਮਾਜ ਨੂੰ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਸਚਾਈ ਤਾਂ ਇਹ ਹੈ ਕਿ ਤੀਜਾ ਪਹਿਰ ਆ ਗਿਆ ਹੈ। ਜੋਬਨ ਦਾ ਨਸ਼ਾ ਇਤਨਾ ਛਾ ਗਿਆ ਹੈ ਕਿ ਜਦੋਂ ਆਮ ਬੰਦਾ ਨਸ਼ੱਈ ਹੋਵੇ ਤਾਂ ਉਹ ਉਲਾਰ ਹੋ ਜਾਂਦਾ ਹੈ, ਪਰ ਜਿਸ ਨੂੰ ਜੋਬਨ ਦਾ ਨਸ਼ਾ ਚੜ੍ਹ ਜਾਵੇ ਅਤੇ ਜੇਕਰ ਉਸ ਦੇ ਅੰਦਰ ਸ਼ਬਦ ਨਹੀਂ ਤਾਂ ਕਈ ਵਾਰ ਉਹ ਵਾਸ਼ਨਾ ਵੱਲ ਉਲਾਰ ਹੋ ਜਾਂਦਾ ਹੈ। ਕਬੀਰ ਸਾਹਿਬ ਜੀ ਬਚਨ ਕਰਦੇ ਹਨ :-

*ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥*

ਕਿਉਂਕਿ ਜਵਾਨੀ ਇਕ ਜੋਸ਼ ਹੈ। ਫਿਰ ਇਹ ਮਨੁੱਖ ਹੈ ਕੀ ? ਜੇਕਰ ਇਨਸਾਨ ਦੇ ਢਾਂਚੇ ਨੂੰ ਦੇਖੋ ਤਾਂ ਇਹ ਹੱਡੀਆਂ ਦੇ ਉੱਪਰ ਚਮੜੀ ਦਾ ਇਕ ਕਪੜਾ ਹੀ ਲਪੇਟਿਆ ਹੋਇਆ ਹੈ, ਹੋਰ ਕੁਝ ਵੀ ਨਹੀਂ।

*ਹੈਵਰ ਊਪਰ ਛਤ੍ਰ ਤਰ ਤੇ ਫੁਨਿ ਧਰਨੀ ਗਾਡ॥* (ਅੰਗ ੧੩੬੬)

ਜਿਹੜੇ ਘੋੜਿਆਂ ਉੱਪਰ ਬੈਠਦੇ ਸਨ ਅਤੇ ਸੋਨੇ ਦੇ ਛੱਤਰ ਥੱਲੇ ਰਹਿੰਦੇ ਸਨ, ਉਹ ਲੋਕ ਇਕ ਦਿਨ ਜ਼ਮੀਨ ਵਿਚ ਗੱਡੇ ਹੋਏ ਦੇਖੇ। ਦੂਸਰਾ ਬਚਨ ਹੈ :-

*ਕਬੀਰ ਗਰਬੁ ਕੀਜੀਐ ਦੇਹੀ ਦੇਖਿ ਸੁਰੰਗ॥*

ਸੋਹਣੇ ਰੰਗ ਦੀ ਚਮੜੀ ਦੇਖ ਕੇ ਜੋਬਨ ਦਾ ਮਾਣ ਨਾ ਕਰ।

*ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥* (ਅੰਗ ੧੩੬੬)

ਜਿਵੇਂ ਸੱਪ ਆਪਣੀ ਕੁੰਜ ਲਾਹ ਜਾਂਦਾ ਹੈ, ਪਿਆਰਿਆ ! ਇਹ ਜੋਬਨ ਇਕ ਦਿਨ ਇਸੇ ਤਰ੍ਹਾਂ ਚਲਿਆ ਜਾਣਾ ਹੈ। ਜਿਵੇਂ ਸੱਪ ਦੀ ਕੁੰਜ ਉਤਰਦੀ ਹੈ ਇਵੇਂ ਅੱਜ ਮੇਰੇ ਸਤਿਗੁਰੂ ਜੀ ਨੇ ਜੋ ਅੰਮ੍ਰਿਤ ਬੋਲ ਇਸ ਤੀਜੇ ਪਹਿਰੇ ਵਿਚ ਸਾਨੂੰ ਸਮਝਾਏ ਹਨ, ਇਹ ਸੰਸਾਰ ਦੀ ਉਹ ਸਚਾਈ ਹੈ, ਜਿਹੜੀ ਸਾਡੇ ਚੌਗਿਰਦੇ ਵਿਚ ਵਾਪਰ ਰਹੀ ਹੈ। ਅਸੀਂ ਅੱਖਾਂ ਨਾਲ ਦੇਖਦੇ ਹਾਂ, ਪਰਿਵਾਰ ਵਿਚ ਦੇਖਦੇ ਹਾਂ ਅਤੇ ਸੰਸਾਰ ਵਿਚ ਵੀ ਆਪਾਂ ਦੇਖਦੇ ਹਾਂ। ਮਹਾਰਾਜ ਜੀ ਨੇ ਸ਼ਬਦ ਕਹੇ :-

*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ*

ਜ਼ਿੰਦਗੀ ਦਾ ਤੀਜਾ ਪਹਿਰ ਆ ਗਿਆ ਹੈ ਐ ਵਪਾਰੀ ਮਿੱਤਰਾ !

*ਧਨ ਜੋਬਨ ਸਿਉ ਚਿਤੁ॥*

ਤੇਰਾ ਚਿੱਤ ਜਾਂ ਤਾਂ ਧਨ ਦੀ ਤ੍ਰਿਸ਼ਨਾ ਜਾਂ ਫਿਰ ਵਾਸ਼ਨਾ ਜੋਬਨ ਦੇ ਵਿਚ ਫੱਸ ਗਿਆ ਹੈ। ਆਪਣੀ ਜਵਾਨੀ ਦਾ ਮਾਣ ਜਾਂ ਦੂਜੇ ਦੇ ਜੋਬਨ ਨੂੰ ਨਿਹਾਰਣਾ, ਆਪਣੀ ਜਵਾਨੀ ਦਾ ਹੰਕਾਰ ਅਤੇ ਦੂਜੇ ਦੇ ਬਦਨ ਨੂੰ ਦੇਖਣਾ, ਇਹ ਦੋਵੇਂ ਚੀਜ਼ਾਂ ਧਨ ਅਤੇ ਜੋਬਨ ਦੇ ਵਿਚ, ਤੇ ਨਾਲ ਸ਼ਬਦ ਚਿਤੁ ਵਰਤਿਆ ਹੈ। ਹਰ ਵੇਲੇ ਅੰਦਰ ਇਕੋ ਫੁਰਨਾ, ਇਕੋ ਖ਼ਿਆਲ, ਇਕੋ ਸਿਮਰਨ, ਇਕੋ ਚਿੰਤਨ ਹੈ ਪੈਸਾ ਜਾਂ ਜਵਾਨੀ ਅਤੇ ਮਹਾਰਾਜ ਜੀ ਕਹਿਣ ਲੱਗੇ :-

*ਹਰਿ ਕਾ ਨਾਮੁ*

ਪ੍ਰਮਾਤਮਾ ਦੇ ਨਾਮ ਨੂੰ ਇਨਸਾਨ ਨੇ ਚੇਤੇ ਨਹੀਂ ਕੀਤਾ।

*ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥*

ਪ੍ਰਮਾਤਮਾ ਦਾ ਨਾਮ ਤਾਂ ਚੇਤੇ ਨਹੀਂ ਕੀਤਾ। ਹਜ਼ੂਰ ਨੇ ਕਿਹਾ ਕਿ ਜਿਸ ਨੇ ਵੀ ਆਪਣੀ ਜਵਾਨੀ ਨੂੰ ਲੇਖੇ ਲਾ ਦਿੱਤਾ ਹੈ ਤਾਂ ਕਈ ਵਾਰ ਉਸ ਦੇ ਜੀਵਨ ਨੂੰ ਦੇਖ ਕੇ ਕਈ ਹੋਰ ਲੋਕ ਵੀ ਪਲਟ ਜਾਂਦੇ ਹਨ। ਬਾਬਾ ਫ਼ਰੀਦ ਜੀ ਦਾ ਇਕ ਬਚਨ ਹੈ :-

*ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ॥*

ਛੈਲ ਦਾ ਅਰਥ ਹੁੰਦਾ ਹੈ ਜਵਾਨ, ਗੱਭਰੂ। ਗੋਰੀ ਦਾ ਅਰਥ ਕਰਾਂਗੇ ਇਸਤਰੀ, ਕਮਜ਼ੋਰ ਮਨ। ਨੌਜਵਾਨ ਜਦੋਂ ਦੇਖੇ ਕਿ ਇਹ ਦਰਿਆਵਾਂ ਨੂੰ ਚੀਰ ਕੇ ਪਾਰ ਨਿਕਲ ਗਏ ਹਨ ਤਾਂ ਉਹਦੇ ਮਨ ਦੇ ਵਿਚ ਵੀ ਇਕ ਧੀਰਜ ਆ ਗਿਆ ਕਿ ਛੈਲ ਛਬੀਲੇ ਬਾਹਰ ਨਿਕਲ ਸਕਦੇ ਹਨ ਤਾਂ ਮੈਂ ਵੀ ਇਹਨਾਂ ਨੂੰ ਦੇਖ ਕੇ ਹੀਲਾ ਮਾਰਾਂ, ਸ਼ਾਇਦ ਮੈਂ ਵੀ ਇਸ ਦਰਿਆ ਨੂੰ ਤਰ ਜਾਵਾਂ।

*ਕੰਚਨ ਵੰਨੇ ਪਾਸੇ ਕਲਿਵਤਿ ਚੀਰਿਆ॥* (ਅੰਗ ੪੮੮)

ਪਰ ਜਿਹੜੇ ਸੋਨੇ, ਚਾਂਦੀ ਅਤੇ ਵਾਸ਼ਨਾ ਵੱਲ ਲੱਗ ਗਏ, ਮਹਾਰਾਜ ਕਹਿੰਦੇ ਹਨ ਕਿ ਉਹ ਚੀਰੇ ਗਏ। ਜੋਬਨ ਦੀ ਜੇਕਰ ਸਹੀ ਵਰਤੋਂ ਕੀਤੀ ਜਾਵੇ, ਤਾਂ ਦੇਖੋ ਜਿੰਨੀ ਸੇਵਾ ਜਵਾਨੀ ਵਿਚ ਹੋ ਸਕਦੀ ਹੈ, ਉੱਨੀ ਸੇਵਾ ਬੁਢੇਪੇ ਵਿਚ ਨਹੀਂ ਹੋ ਸਕਦੀ। ਜਿੰਨੀ ਚੌਂਕੜੀ ਤੰਦਰੁਸਤੀ ਵਿਚ ਲੱਗ ਸਕਦੀ ਹੈ, ਉੱਨੀ ਦਰਦ ਦੀ ਅਵਸਥਾ ਵਿਚ ਨਹੀਂ। ਜਿੰਨਾ ਜਵਾਨੀ ਦੇ ਵਿਚ ਬਾਣੀ ਦਾ ਅਭਿਆਸ ਵੱਧ ਤੋਂ ਵੱਧ ਇਨਸਾਨ ਕਰ ਸਕਦਾ ਹੈ, ਸ਼ਾਇਦ ਓਨਾ ਬੁਢੇਪੇ ਵਿਚ ਨਹੀਂ।

ਪੀਰ ਬੁੱਧੂ ਸ਼ਾਹ ਜਵਾਨ ਪੁੱਤਰ ਲੈ ਕੇ ਗੁਰੂ ਦਰਬਾਰ ਵਿਚ ਆਏ। ਭਾਵੇਂ ਭੰਗਾਣੀ ਦੇ ਯੁੱਧ ਵਿਚ ਅਨੇਕਾਂ ਆਏ ਪਰ ਜਦੋਂ ਉਹ ਆਪਣੇ ਪੁੱਤਰ ਲੈ ਕੇ ਆਏ, ਤਾਂ ਹਜ਼ੂਰ ਨੇ ਦੇਖਿਆ ਕਿ ਉਹ ਰਣ ਤੱਤੇ ਦੇ ਵਿਚ ਆਪਣੇ ਪੁੱਤਰਾਂ ਨੂੰ ਉਤਾਰ ਰਿਹਾ ਹੈ। ਭੰਗਾਣੀ ਦਾ ਯੁੱਧ ਜਿੱਤਿਆ ਗਿਆ। ਜਿੱਤਣ ਤੋਂ ਬਾਅਦ ਹਜ਼ੂਰ ਸ਼ਾਮ ਨੂੰ, ਜਿਹੜੇ ਸਿੱਖ ਸ਼ਹੀਦ ਹੋਏ, ਜਿਹੜੇ ਜ਼ਖ਼ਮੀ ਸਨ, ਉਹਨਾਂ ਦੀ ਸੰਭਾਲ ਕੀਤੀ। ਉਸ ਵੇਲੇ ਪੀਰ ਬੁੱਧੂ ਸ਼ਾਹ ਹਜ਼ੂਰ ਦੇ ਸਨਮੁੱਖ ਨਜ਼ਰ ਆਏ। ਮਹਾਰਾਜ ਜੀ ਨੇ ਫੁਰਮਾਇਆ ਕਿ ਸਾਨੂੰ ਹਮਦਰਦੀ ਹੈ ਕਿ ਤੁਹਾਡੇ ਪੁੱਤਰ ਸ਼ਹੀਦ ਹੋਏ। ਤੁਹਾਡੇ ਪੁੱਤਰ ਰਣ-ਤੱਤੇ ਵਿਚ ਜੂਝੇ, ਅਸੀਂ ਤੁਹਾਡੇ ਨਾਲ ਹਮਦਰਦੀ ਰੱਖਦੇ ਹਾਂ। ਉਥੇ ਪੀਰ ਜੀ ਨੇ ਚਾਰ ਸ਼ਬਦ ਕਹੇ। ਕਹਿਣ ਲੱਗੇ, ਮੇਰੇ ਸੁਆਮੀ ! ਇਹਨਾਂ ਦੇ ਸਰੀਰ ਵਰਗੇ ਹੋਰ ਵੀ ਸਰੀਰ ਹਨ ਇਸ ਦੁਨੀਆਂ ਦੇ ਵਿਚ। ਇਹਨਾਂ ਦੀ ਉਮਰ ਵਰਗੇ ਹੋਰ ਵੀ ਬੱਚੇ ਹੋਣਗੇ, ਪਰ ਸਚਾਈ ਇਹ ਹੈ ਕਿ ਮੌਤ ਨੇ ਤਾਂ ਆਉਣਾ ਹੀ ਹੈ। ਇਹ ਹਕੀਕਤ ਹੈ ਕਿ ਅੱਜ ਮੈਂ ਭੰਗਾਣੀ ਦੇ ਯੁੱਧ ਵਿਚੋਂ ਖ਼ੁਸ਼ ਹੋ ਕੇ ਜਾ ਰਿਹਾ ਹਾਂ, ਇਸ ਕਰਕੇ ਭਾਵੇਂ ਮੇਰੇ ਪੁੱਤਰ ਜੋਬਨ ਵਿਚ ਮਾਰੇ ਗਏ, ਪਰ ਮੈਨੂੰ ਇਤਨਾ ਪਤਾ ਹੈ ਕਿ ਇਹਨਾਂ ਦੀ ਜਵਾਨੀ ਅੱਜ ਸਫਲ ਹੋ ਗਈ। ਗੁਰੂ ਦੇ ਲੇਖੇ ਲੱਗੇ, ਭਾਵੇਂ ਉਹ ਸ਼ਹਾਦਤ ਇਕ ਸੇਵਾ ਸੀ। ਸੂਰਜ ਪ੍ਰਕਾਸ਼ ਗ੍ਰੰਥ ਵਿਚ ਇਹ ਪੰਜ ਸੱਤ ਸਤਰਾਂ ਹਨ। ਲਿਖਦੇ ਹਨ ਪੀਰ ਜੀ ਦੇ ਬਾਰੇ। ਉਹ ਹੱਥ ਜੋੜ ਕੇ ਖਲੋਤੇ ਹਨ। ਮਹਾਰਾਜ ਜੀ ਨੇ ਕਿਹਾ ਕਿ ਤੁਹਾਡੇ ਪੁੱਤਰ ਸ਼ਹੀਦ ਹੋਏ ਹਨ। ਪੀਰ ਬੁੱਧੂ ਸ਼ਾਹ ਜੀ ਕਹਿਣ ਲੱਗੇ :-

*ਮਮ ਪੁਤਰ ਮਰੇ ਸ਼ੁਭ ਥਾਨਾ॥*

ਮਰਨਾ ਸਭ ਨੇ ਹੈ। ਘਰ ਬੈਠਿਆਂ ਵੀ ਜਵਾਨੀ ਵਿਚ ਮੌਤ ਹੋ ਸਕਦੀ ਹੈ। ਮੇਰੇ ਪੁੱਤਰ ਉਸ ਥਾਂ 'ਤੇ ਸ਼ਹੀਦ ਹੋਏ ਹਨ, ਜਿਥੇ ਜਵਾਨੀ ਲੇਖੇ ਪੈਂਦੀ ਹੈ। ਬਾਬਾ ਫ਼ਰੀਦ ਜੀ ਕਹਿੰਦੇ

ਹਨ ਕਿ ਜਵਾਨੀ ਚਲੀ ਜਾਏ, ਕੋਈ ਦੁੱਖ ਨਹੀਂ ਪਰ ਸਭ ਤੋਂ ਵੱਡਾ ਦੁੱਖ ਇਹ ਹੈ ਕਿ ਜਵਾਨੀ ਦੇ ਵਿਚ ਰੱਬ ਦਾ ਨਾਮ ਚਲਾ ਜਾਏ ਤਾਂ ਜਵਾਨੀ ਵੀ ਸੁੱਕ ਕੇ ਕਾਂਟਾ ਬਣ ਜਾਂਦੀ ਹੈ।

*ਮਮ ਪੁਤਰ ਮਰੇ ਸ਼ੁਭ ਥਾਨਾ॥*
*ਇਕ ਤੌ ਰਣ ਖੇਤ ਮਹਾਨਾ॥*
*ਕੁਨ ਕਾਰਜ ਤੁਮਰੇ ਆਏ॥*
*ਇਮ ਕਹਵੇ ਬਿਸ਼ਤ ਸਿਧਾਏ॥*
*ਨਾ ਸ਼ੋਕ ਕਰੇ ਮਨ ਮੇਰਾ॥*
*ਮੈ ਜਾਨਿਉ ਲਾਭ ਵਡੇਰਾ॥*

ਮੈਂ ਇਹ ਸਮਝਦਾ ਹਾਂ ਕਿ ਅੱਜ ਮੈਂ ਬਹੁਤ ਲਾਭ ਖੱਟ ਕੇ ਜਾ ਰਿਹਾ ਹਾਂ। ਅੱਗੇ ਪੀਰ ਜੀ ਕਹਿੰਦੇ ਹਨ :-

*ਧੰਨ ਭਾਗ ਨੇ ਮੇਰੇ ਬੱਚੇ ਸਤਿਗੁਰੂ ਜੀ ਦੇ ਲੜ ਲੱਗੇ।*
*ਧੰਨ ਭਾਗ ਨੇ ਮੇਰੇ ਬੱਚੇ ਸਤਿਗੁਰੂ ਦੇ ਦਰ ਲੱਗੇ।*
*ਜਿਉਣ ਮਰਣ ਉਹਨਾਂ ਦਾ ਸਫਲ ਜੋ ਜੂਝੇ ਹੋਏ ਅੱਗੇ।*

ਮੈਂ ਅੱਜ ਬੱਚਿਆਂ ਦਾ ਜਨਮ ਸਫਲਾ ਕਰਕੇ ਚੱਲਿਆ ਹਾਂ। ਅੱਜ ਉਹਨਾਂ ਦੀ ਮੌਤ ਵੀ ਸਫਲ ਹੋ ਗਈ। ਦੇਖੋ, ਜਦੋਂ ਸਿੱਖੀ ਦੀ ਜਵਾਨੀ ਸਾਹਮਣੇ ਆਉਂਦੀ ਹੈ ਤਾਂ ਕਿਤੇ ਸਿੱਖੀ ਦੀ ਜਵਾਨੀ, ਨਸ਼ੱਈਆਂ ਦੀ ਜਵਾਨੀ ਨਹੀਂ, ਸਿੱਖੀ ਦੀ ਜਵਾਨੀ ਦਿੱਸਦੀ ਹੈ। ਬਚਪਨ ਦਿੱਸਦਾ ਹੈ, ਬਜ਼ੁਰਗੀ ਦਿੱਸਦੀ ਹੈ। ਕਿਤੇ ਕਰਤਾਰਪੁਰ ਭਾਈ ਤਾਰੂ ਦਾ ਖੋਪੜ ਦਿੱਸਦਾ ਹੈ। ਬੱਚਾ ਹੈ ਪਰ ਅੰਮ੍ਰਿਤ ਵੇਲੇ ਧਰਮਸ਼ਾਲਾ ਵਿਚ ਆਉਂਦਾ ਹੈ। ਮਹਾਰਾਜ ਜੀ ਨੇ ਕਿਹਾ ਕਿ ਇੰਨੀ ਠੰਡ ਸੀਤ ਪਵੇ ਪਰ ਤੂੰ ਕਦੀ ਵੇਲਾ ਨਹੀਂ ਖੁੰਝਾਂਦਾ। ਰੋਜ਼ ਧਰਮਸ਼ਾਲਾ ਵਿਚ ਆਉਂਦਾ ਹੈਂ ਅਤੇ ਮੇਰੇ ਪਿੱਛੇ ਖਲੋਤਾ ਰਹਿੰਦਾ ਹੈਂ ਜਾਂ ਸਾਹਮਣੇ ਖਲੋਤਾ ਰਹਿੰਦਾ ਹੈਂ। ਕਹਿਣ ਲੱਗਾ, ਮਾਲਕ ਸਤਿਗੁਰੂ ਜੀ। ਮੌਤ ਦਾ ਪਤਾ ਨਹੀਂ ਕਦੋਂ ਆ ਜਾਏ। ਸਾਹਮਣੇ ਖਲੋਤਾ ਹਾਂ ਤਾਂ ਤੁਹਾਡੇ ਚਰਨ ਵੇਖਦਾ ਹਾਂ। ਜੇ ਤੁਹਾਡੇ ਚਰਨਾਂ ਵਿਚ ਧਿਆਨ ਰਹੇ ਤਾਂ ਮੌਤ ਮੇਰਾ ਕੁਝ ਨਹੀਂ ਵਿਗਾੜ ਸਕਦੀ। ਬਾਣੀ ਵਿਚ ਇਕ ਤੁੱਕ ਆਉਂਦੀ ਹੈ :-

*ਕਹੁ ਕਬੀਰ ਹਰਿ ਚਰਣ ਦਿਖਾਵਹੁ॥*
*ਪਾਛੈ ਤੇ ਜਮੁ ਕਿਉ ਪਠਾਵਹੁ॥* (ਅੰਗ ੩੨੯)

ਆਪਣੇ ਚਰਨ ਦਿਖਾ ਪਹਿਲਾਂ, ਫਿਰ ਮੌਤ ਭੇਜ ਦੇਵੀਂ। ਕਿਉਂਕਿ ਜਿਸ ਨੂੰ ਤੇਰੇ ਚਰਨਾਂ ਦੀ ਝਲਕ ਮਿਲ ਜਾਏ, ਸ਼ਬਦ ਦੀ ਝਲਕ ਮਿਲ ਜਾਏ ਤਾਂ ਉਹਨੂੰ ਮੌਤ ਕੁਝ ਵੀ ਨਹੀਂ ਕਹਿ ਸਕਦੀ। ਉਹ ਬੱਚਾ ਜਿਸ ਨੂੰ ਭਾਈ ਸਾਹਿਬ ਜੀ ਨੇ ਕਿਹਾ :-

*ਤਾਰੂ ਪੋਪਟੁ ਤਾਰਿਆ ਗੁਰਮੁਖਿ ਬਾਲ ਸੁਭਾਇ ਉਦਾਸੀ॥*

(ਵਾਰ ੧੧, ਪਉੜੀ ੧੩)

ਬਚਪਨ ਵਿਚ ਜੁੜ ਗਿਆ। ਪਹਿਲੇ ਦੂਜੇ ਪਹਿਰ ਵਿਚ ਉਹ ਸੀ ਧਰਤੀ 'ਤੇ। ਇਕ ਬਾਰਾਂ ਸਾਲ ਦਾ ਬੱਚਾ, ਮੱਝਾਂ ਚਾਰਦਾ ਹੈ। ਮਨ ਵਿਚ ਆਉਂਦਾ ਹੈ ਤਾਂ ਉਹ ਘਰੋਂ ਦੁੱਧ ਵਾਲੀ ਚਾਟੀ ਲੈ ਕੇ ਆਉਂਦਾ ਹੈ। ਸਾਹਮਣੇ ਰੱਖ ਕੇ ਕਹਿੰਦਾ ਹੈ ਸਤਿਗੁਰੂ ਜੀ ! ਦੁੱਧ ਪੀਉ। ਹਜ਼ੂਰ ਕਹਿੰਦੇ ਹਨ ਕਿ ਬੇਟਾ ! ਤੇਰੇ ਮਾਪੇ ਕੁਝ ਨਹੀਂ ਕਹਿਣਗੇ ? ਕਹਿੰਦਾ ਹੈ ਕਿ ਤੁਹਾਡੀ ਤੇ ਭਾਲ ਵਿਚ ਹਾਂ, ਦੁੱਧ ਪੀ ਕੇ ਕੋਈ ਇਹੋ ਜਿਹਾ ਸ਼ਬਦ ਸੁਣਾ ਕੇ ਜਾਉ, ਬਚਨ ਸੁਣਾ ਕੇ ਜਾਉ ਤਾਂਕਿ ਮੇਰਾ ਜਨਮ ਮਰਣ ਕਿਸੇ ਤਰ੍ਹਾਂ ਕੱਟਿਆ ਜਾਏ। ਹਜ਼ੂਰ ਨੇ ਕਿਹਾ, ਬੇਟਾ ! ਅਜੇ ਤੂੰ ਬੱਚਾ ਹੈਂ। ਉਹ ਕਹਿਣ ਲੱਗਾ ਕਿ ਬਾਬਾ ਜੀ ! ਮੌਤ ਕੋਈ ਇਹ ਥੋੜਾ ਦੇਖਦੀ ਹੈ ਕਿ ਅਜੇ ਇਹ ਬੱਚਾ ਹੈ।

ਹਜ਼ੂਰ ਨੇ ਉਸ ਦੂਜੇ ਪਹਿਰ ਵਿਚ ਵਿਚਰਨ ਵਾਲੇ ਦਾ ਜੀਵਨ ਦੇਖ ਕੇ ਕਿਹਾ ਬੇਟਾ, ਤੇਰਾ ਨਾਮ ਕੀ ਹੈ ? ਤਾਂ ਕਹਿਣ ਲੱਗਾ ਕਿ ਮਾਪਿਆਂ ਨੇ ਨਾਮ ਬੂੜਾ ਰੱਖਿਆ ਹੈ। ਹਜ਼ੂਰ ਨੇ ਕਿਹਾ ਕਿ ਬੱਚਾ, ਪਰ ਜੀਵਨ ਤਾਂ ਤੇਰਾ ਬੁੱਢਿਆਂ ਵਾਲਾ ਹੈ। ਇਸ ਦੇ ਪਿੰਡ ਦਾ ਨਾਮ ਰਮਦਾਸ ਅਸੀਂ ਵਰਤਦੇ ਹਾਂ। ਇਹਦਾ ਨਾਮ ਹੈ ਝੰਡੇ ਕੇ ਰਮਦਾਸ। ਬਾਬਾ ਬੁੱਢਾ ਜੀ ਦੇ ਘਰ ਬਾਬਾ ਝੰਡਾ ਜੀ ਦਾ ਜਨਮ ਹੋਇਆ ਤੇ ਨਾਮ ਰੱਖਦਿਆਂ, ਗੁਰੂ ਰਮਦਾਸ ਜੀ ਦੇ ਨਾਮ ਨਾਲ ਰਲਦਾ ਉਹਨਾਂ ਨੇ ਰੱਖਿਆ। ਜਦੋਂ ਕਿਹਾ, ਝੰਡੇ ਕੇ ਨਾਮ ਰੱਖ ਦੇਈਏ ਤਾਂ ਉਸ ਮਹਾਂ ਪੁਰਸ਼ ਨੇ ਕਿਹਾ ਕਿ ਇਕੱਲੇ ਝੰਡੇ ਕੇ ਨਹੀਂ, ਝੰਡੇ ਕੇ ਰਮਦਾਸ ਰੱਖੋ। ਉਹ ਸਨ ਬਾਬਾ ਬੁੱਢਾ ਜੀ। ਬਚਪਨ ਜਵਾਨੀ ਦੇਖੋ ਤੇ ਬੁਢੇਪਾ ਦੇਖੋ। ਜੇ ਨਾਮ ਜੱਪਣ ਵੱਲ ਦੇਖੋ ਕਿ ਜਵਾਨ ਵੱਧ ਤੋਂ ਵੱਧ ਜੁੜੇ ਹਨ, ਅਤੇ ਜੇ ਸ਼ਹਾਦਤ ਵੱਲ ਦੇਖੋ ਤਾਂ ਉਥੇ ਵੱਧ ਤੋਂ ਵੱਧ ਹਨ। ਦੇਖੋ ਇਹ ਜੋਬਨ ਬਾਬਾ ਅਜੀਤ ਸਿੰਘ ਜੀ 'ਤੇ ਵੀ ਆਇਆ ਹੈ। ਬਾਬਾ ਜੁਝਾਰ ਸਿੰਘ ਜੀ ਪਿਤਾ ਜੀ ਦੇ ਸਾਹਮਣੇ ਖਲੋਤੇ ਹਨ। ਉਹਨਾਂ ਕੋਲ ਜੋਬਨ ਘੱਟ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ ਮੱਥੇ 'ਤੇ ਨੂਰ, ਸੀਸ 'ਤੇ ਕਲਗੀ ਅਤੇ ਪਿਤਾ ਗੁਰੂ ਵਰਗੀਆਂ ਝਲਕਾਂ ਪੈਂਦੀਆਂ ਹਨ, ਪਰ ਜਦੋਂ ਹਜ਼ੂਰ ਉਹਨਾਂ ਨੂੰ ਤੋਰਦੇ ਹਨ ਤਾਂ ਇਹਨਾਂ ਦਾ ਜੋਬਨ ਵੱਡਾ ਹੋ ਜਾਂਦਾ ਹੈ। ਧੰਨ ਧੰਨ ਬਾਬਾ ਅਜੀਤ ਸਿੰਘ ਜੀ ਤੁਰਦੇ ਹਨ ਅਤੇ ਜੋਬਨ ਉਹਨਾਂ ਦੇ ਕੋਲ ਵੀ ਹੈ। ਪਰ ਉਹ ਇਕ ਸ਼ਬਦ ਕਹਿ ਕੇ ਜਾਂਦੇ ਹਨ :-

*ਪਿਤਾ ਜੀ ਨਾਮ ਕਾ ਅਜੀਤ ਹੂੰ ਜੀਤਾ ਨਾ ਜਾਊਂਗਾ।*
*ਜੀਤਾ ਤੋ ਖ਼ੈਰ, ਹਾਰ ਕੇ ਜੀਤਾ ਨਾ ਆਊਂਗਾ।*

ਜੇ ਕਿਸੇ ਨੇ ਜਿੱਤ ਲਿਆ ਤਾਂ ਜਿਊਂਦਾ ਵਾਪਸ ਨਹੀਂ ਆਉਣਾ। ਆਪ ਸ਼ਹੀਦ ਹੋ ਜਾਂਦੇ ਹਨ। ਹਜ਼ੂਰ ਵੱਡੇ ਪੁੱਤਰ ਦੀ ਸ਼ਹਾਦਤ ਅੱਖਾਂ ਨਾਲ ਦੇਖਦੇ ਹਨ ਅਤੇ ਛੋਟਾ ਕੋਲ ਆਉਂਦਾ ਹੈ। ਮਹਾਰਾਜ ਬਾਬਾ ਅਜੀਤ ਸਿੰਘ ਜੀ ਦੇ ਤਨ ਨੂੰ ਡਿਗਦਿਆਂ ਦੇਖ ਕੇ ਕਹਿਣ ਲੱਗੇ :-

*ਸ਼ਾਬਾਸ਼ ਬੇਟਾ ਖ਼ੂਬ ਦਲੇਰੀ ਸੇ ਲੜੇ ਹੋ।*
*ਕਿਉਂ ਨਾ ਹੋ ਗੋਬਿੰਦ ਕੇ ਫ਼ਰਜ਼ੰਦ ਬੜੇ ਹੋ।*

ਫਿਰ ਛੋਟਾ ਦੇਖਦਾ ਹੈ ਤਾਂ ਕਹਿਣ ਲੱਗਾ :-

*ਪਿਤਾ ਜੀ, ਭਾਈ ਸੇ ਵਿਛੜ ਕਰ ਹਮੇ ਜੀਨਾ ਨਹੀਂ ਆਤਾ।*
*ਖਾਨਾ ਨਹੀਂ, ਸੋਨਾ ਨਹੀਂ, ਪੀਨਾ ਨਹੀਂ ਭਾਤਾ।*

ਹਜ਼ੂਰ ਨੇ ਕਿਹਾ ਬੇਟਾ ! ਬੱਸ, ਇਹਨੂੰ ਤੋਰਿਆ ਹੈ, ਹੁਣ ਤੈਨੂੰ ਵੀ ਤੋਰਨਾ ਹੈ।

ਅੱਜ ਦਾ ਨੌਜਵਾਨ ਕਿਤੇ ਉਹਨਾਂ ਨੂੰ ਸਾਹਮਣੇ ਰੱਖ ਕੇ ਤੁਰੇ। ਭਾਈ ਤਾਰੂ ਸਿੰਘ ਇਕ ਵੀ ਕੇਸ ਚਿੱਟਾ ਨਹੀਂ ਸੀ। 25 ਤੇ 28 ਦੇ ਲਗਭਗ ਉਮਰ ਹੈ। ਉਹਨਾਂ ਨੇ ਸ਼ਹਾਦਤ ਦਾ ਜਾਮ ਪੀਤਾ।

*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥*
*ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ*

ਚੇਤੇ ਨਹੀਂ ਕਰਦਾ।

*ਬਧਾ ਛੁਟਹਿ ਜਿਤੁ॥*

ਮਹਾਰਾਜ ਕਹਿੰਦੇ ਹਨ :-

*ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ॥*

ਬਿਕਲੁ ਦਾ ਅਰਥ ਹੈ ਵਿਆਕੁਲ ਹੋਣਾ। ਕਹਿਣ ਲੱਗੇ ਕਿ ਬੰਦਾ ਵਿਆਕੁਲ ਹੋ ਗਿਆ। ਤੇ ਵਿਆਕੁਲ ਹੋਇਆ ਬੰਦਾ ਉਹਦੀ ਹਾਲਤ ਤੁਸੀਂ ਦੇਖਦੇ ਹੋ ਕਿ ਉਹਦੇ ਕੋਲ ਜਦੋਂ ਦੌਲਤ ਆਉਂਦੀ ਹੈ ਤਾਂ ਉਦੋਂ ਵੀ ਟਿੱਕਦਾ ਨਹੀਂ, ਤੇ ਜਦੋਂ ਜਾਣ ਲੱਗਦੀ ਹੈ ਤਾਂ ਵੀ ਟਿੱਕਦਾ ਨਹੀਂ।

*ਧਨ ਸਿਉ ਰਤਾ ਜੋਬਨਿ ਮਤਾ*

ਧਨ ਵਿਚ ਖਚਤ ਹੈ ਅਤੇ ਜਵਾਨੀ ਦੇ ਨਸ਼ੇ ਵਿਚ ਮਸਤ ਹੈ।

*ਅਹਿਲਾ ਜਨਮੁ ਗਵਾਇਆ॥*

ਅਹਿਲਾ ਦਾ ਅਰਥ ਹੈ ਸ੍ਰੇਸ਼ਟ, ਉੱਤਮ। ਮਹਾਰਾਜ ਕਹਿੰਦੇ ਹਨ, ਸ੍ਰੇਸ਼ਟ ਜਨਮ ਗਵਾ ਦਿੱਤਾ।

*ਧਰਮ ਸੇਤੀ ਵਾਪਾਰੁ ਨ ਕੀਤੋ*

ਕੋਈ ਧਰਮ ਦਾ ਵਪਾਰ ਨਹੀਂ ਕੀਤਾ। ਸੇਵਾ ਨਹੀਂ ਕੀਤੀ, ਸਿਮਰਨ ਨਹੀਂ ਕੀਤਾ।

ਸ਼ੁਭ ਕਰਮ ਨਹੀਂ ਕੀਤੇ। ਕਦੀ ਪਿਆਰੇ ਨੂੰ ਯਾਦ ਨਹੀਂ ਕੀਤਾ।

*ਕਰਮੁ ਨ ਕੀਤੋ ਮਿਤੁ॥*

ਕੋਈ ਸ੍ਰੇਸ਼ਟ ਕਰਮ ਨਹੀਂ ਕੀਤਾ।

*ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥ ੩॥*

ਨਾ ਧਰਮ, ਨਾ ਕਰਮ, ਨਾ ਸ਼ੁਭ ਕਰਮ, ਕੁਝ ਵੀ ਦੁਨੀਆਂ ਵਿਚ ਨਹੀਂ ਕਰ ਸਕਿਆ। ਜੋਬਨ, ਧਨ, ਪੈਸਾ ਬਸ ਇਹ ਮੈਨੂੰ ਚਾਹੀਦਾ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਅਸਲ ਵਿਚ ਸਰੀਰ ਢਲੇ ਤਾਂ ਕੁਝ ਲੋਕਾਂ ਦੀ ਅੱਖਾਂ ਦੀ ਜੋਤ ਚਲੀ ਜਾਂਦੀ ਹੈ। ਜਿਨ੍ਹਾਂ ਨੂੰ ਜਵਾਨੀ ਦਾ ਨਸ਼ਾ ਚੂਰ ਕਰਦਾ ਹੈ, ਉਹਨਾਂ ਦੀਆਂ ਅੱਖਾਂ ਵੀ ਚਲੀਆਂ ਜਾਂਦੀਆਂ ਹਨ, ਕੰਨ ਵੀ ਚਲੇ ਜਾਂਦੇ ਹਨ। ਉਹਨਾਂ ਨੂੰ ਗੀਤ ਤਾਂ ਸੁਣਾਈ ਦਿੰਦੇ ਹਨ, ਪਰ ਆਸਾ ਦੀ ਵਾਰ ਸੁਣਾਈ ਨਹੀਂ ਦਿੰਦੀ। ਧੰਨ ਗੁਰੂ ਰਾਮਦਾਸ ਜੀ ਕ੍ਰਿਪਾ ਕਰਨ। ਨਾਮ ਨਾਲ ਜੁੜੀਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

★★★

# ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ

*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥*
*ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ॥*
*ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ॥*
*ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ॥*
*ਸਾਈ ਵਸਤੁ ਪਰਾਪਤਿ ਹੋਇ ਜਿਸੁ ਸਿਉ ਲਾਇਆ ਹੇਤੁ॥*
*ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ॥ ੪॥ ੧॥*

(ਅੰਗ ੭੭)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਜੋ ਅਸੀਂ ਹੁਣ ਤੱਕ ਤਿੰਨ ਪਹਿਰਿਆਂ ਵਿਚ ਵਿਚਾਰਿਆ ਹੈ, ਉਸ ਵਿਚ ਸਭ ਤੋਂ ਆਰੰਭ ਵਾਲਾ ਜਿਹੜਾ ਮਨੁੱਖੀ ਜੀਵਨ ਦਾ ਪਹਿਰ ਹੈ, ਉਹ ਹੈ ਮਾਤਾ ਦਾ ਉਦਰ ਨਿਵਾਸ, ਅੰਦਰ ਦੀ ਲਿਵ, ਸਮਾਧੀ ਵਿਚ, ਪਰਮ ਆਨੰਦ ਵਿਚ, ਉਸ ਪਰਮ ਅਨੰਤ ਵਿਚ ਜੁੜਿਆ ਹੋਇਆ ਜੀਵ।

ਇਨਸਾਨੀ ਜ਼ਿੰਦਗੀ ਦਾ ਦੂਜਾ ਪਹਿਰ ਜਨਮ ਦਾ ਹੈ ਜਿਸ ਨਾਲ ਪ੍ਰਮਾਤਮਾ ਤੋਂ ਦੂਰੀ ਬਣ ਗਈ। ਬਾਹਰਮੁੱਖੀ ਖੋਜ ਕਰਕੇ ਅੰਤਰਮੁੱਖੀ ਬਿਰਤੀ ਟੁੱਟ ਗਈ। ਤੀਸਰਾ ਪਹਿਰ ਉਹ ਸੀ ਜਿਸ ਕਾਰਨ ਇੰਨਾ ਬਾਹਰਮੁੱਖੀ ਹੋ ਗਿਆ ਕਿ ਇਸ ਦੇ ਸਰੀਰ ਨੇ ਵਿਕਾਸ ਕੀਤਾ ਅਤੇ ਜੋਬਨ, ਤਾਕਤ, ਬਲ, ਜਵਾਨੀ ਵਿਚ ਭਰਪੂਰ ਹੋ ਗਿਆ। ਉਸ ਜੋਬਨ ਦਾ ਗ੍ਰਸਿਆ ਹੋਇਆ ਵਾਸ਼ਨਾਵਾਂ ਦੇ ਹੜ੍ਹ ਵਿਚ ਵਹਿ ਤੁਰਿਆ ਤੇ ਜਿਸ ਪ੍ਰਭੂ ਨੂੰ ਚੇਤੇ ਕਰਕੇ ਇਸ ਦੀ ਬੰਦ-ਖ਼ਲਾਸੀ ਹੋਣੀ ਸੀ, ਉਸ ਜੋਬਨ ਦੇ ਹੜ੍ਹ ਵਿਚ ਵਹਿ ਕੇ ਉਹ ਪ੍ਰਮੇਸ਼ਵਰ ਨੂੰ ਯਾਦ ਨਹੀਂ ਕਰਦਾ।

ਚੌਥਾ ਪਹਿਰ ਜ਼ਿੰਦਗੀ ਦਾ ਆ ਗਿਆ। ਇਹ ਸੰਸਾਰ ਦੀ ਉਹ ਹਕੀਕਤ ਹੈ ਜਿਹੜੀ ਸਾਡੀਆਂ ਅੱਖਾਂ ਦੇ ਸਾਹਮਣੇ ਵਾਪਰਦੀ ਹੈ ਤੇ ਕਈ ਵਾਰੀ ਇਨਸਾਨ ਦੇ ਆਪਣੇ ਸਰੀਰ ਉੱਪਰ ਵੀ ਇਹ ਸੱਚਾਈ ਵਾਪਰਦੀ ਹੈ। ਸੰਸਾਰ ਪਰਿਵਰਤਨਸ਼ੀਲ ਹੈ। ਚੌਥਾ ਪਹਿਰ ਆਇਆ

ਤਾਂ ਜੋਬਨ ਢੱਲ ਗਿਆ। ਬਲ ਸਾਥ ਛੱਡ ਗਿਆ। ਕੁਦਰਤੀ ਤੌਰ 'ਤੇ ਢੱਲਦੇ ਹੋਏ ਸਰੀਰ ਦਾ ਰੰਗ ਵੀ ਤਬਦੀਲ ਹੋਣ ਲੱਗ ਪਿਆ। ਇਸ ਦੀਆਂ ਇੰਦਰੀਆਂ ਦੀ ਸ਼ਕਤੀ ਕਮਜ਼ੋਰ ਹੋ ਗਈ। ਇਸ ਦਾ ਬੱਲ ਇਸ ਦਾ ਸਾਥ ਛੱਡਣ ਲੱਗਾ। ਹਜ਼ੂਰ ਨੇ ਪਹਿਲਾ ਬਚਨ ਕਿਹਾ ਕਿ ਚੌਥਾ ਪਹਿਰ ਆ ਗਿਆ ਹੈ, ਜਿਵੇਂ ਜ਼ਮੀਨ ਵਿਚ ਬੋਏ ਹੋਏ ਬੀਜ ਦਾ ਅੰਕੁਰ ਬਾਹਰ ਆ ਰਿਹਾ ਹੈ ਤੇ ਉਸ ਅੰਕੁਰ ਉੱਤੇ ਇਕ ਆਸ ਹੈ ਕਿ ਅਜੇ ਇਸ ਨੇ ਕੁਝ ਮਹੀਨੇ ਇਸ ਜ਼ਮੀਨ ਦੇ ਉੱਪਰ ਤਾਕਤ ਦਾ ਆਨੰਦ ਮਾਨਣਾ ਹੈ। ਫ਼ਸਲ ਕੱਚੀ ਹੋਵੇ ਤਾਂ ਆਸ ਹੁੰਦੀ ਹੈ ਕਿ ਅਜੇ ਇਸ ਦੇ ਵਿਚ ਫਲ ਭਰਨਾ ਹੈ। ਜਦੋਂ ਫਲ ਲੱਗ ਜਾਏ, ਫਲ ਵਿਚ ਰੱਸ ਭਰਨ ਲੱਗ ਜਾਏ, ਕੱਚਾ-ਪੱਕਾ ਡਡਰਾ ਹੋ ਜਾਏ ਤਾਂ ਉਦੋਂ ਆਸ ਬੱਝ ਜਾਂਦੀ ਹੈ ਕਿ ਚਾਰ ਦਿਨ ਅਜੇ ਇਹ ਖੇਤ ਵਿਚ ਕੱਢੇਗਾ, ਕਿਉਂਕਿ ਅਜੇ ਇਸ ਨੇ ਪੂਰਨ ਤੌਰ 'ਤੇ ਪੱਕਣਾ ਹੈ। ਪਰ ਚੇਤੇ ਰੱਖਿਉ ਗੁਰਮੁਖੋ ! ਪੱਕੇ ਹੋਏ ਫਲ ਦੇ ਅੱਗੇ ਭਵਿੱਖ ਕੁਝ ਵੀ ਨਹੀਂ ਖੇਤ ਵਿਚ ਖਲੋਣ ਜੋਗਾ। ਪੱਕੇ ਫਲ ਲਈ ਤਾਂ ਇਕੋ ਆਸ ਹੁੰਦੀ ਹੈ ਕਿ ਜਾਂ ਤਾਂ ਇਸ ਨੂੰ ਕੋਈ ਮਜ਼ਦੂਰ ਕੱਟ ਕੇ ਲੈ ਜਾਣਗੇ ਅਤੇ ਜੇਕਰ ਨਾ ਕੱਟ ਕੇ ਲੈ ਗਏ ਤਾਂ ਇਕ ਦਿਨ ਖ਼ੁੱਦ ਇਹ ਫ਼ਸਲ ਵਿਚ ਡਿੱਗ ਪਵੇਗਾ।

ਇਨਸਾਨ ਦੇ ਜੀਵਨ ਦੀ ਇਹ ਇਕ ਹਕੀਕਤ ਹੈ। ਮਾਤਾ ਦੇ ਉਦਰ ਵਿਚ ਇਕ ਆਸ ਹੁੰਦੀ ਹੈ ਕਿ ਅਜੇ ਜਨਮ ਹੋਣਾ ਹੈ। ਜਨਮ ਤੋਂ ਬਾਅਦ ਆਸ ਹੁੰਦੀ ਹੈ ਕਿ ਅਜੇ ਜਵਾਨੀ ਆਉਣੀ ਹੈ। ਜਵਾਨੀ ਵਿਚ ਆਸ ਹੁੰਦੀ ਹੈ ਕਿ ਅਜੇ ਬੁਢੇਪਾ ਆਉਣਾ ਹੈ। ਬੰਦਾ ਇਥੋਂ ਤੱਕ ਆਸ ਕਰਕੇ ਹੀ ਜ਼ਿੰਦਾ ਹੈ। ਸੱਚ ਜਾਣੋ, ਬੁਢੇਪੇ ਤੋਂ ਬਾਅਦ ਆਸ ਬਿਲਕੁਲ ਖ਼ਤਮ ਹੋ ਜਾਂਦੀ ਹੈ। ਬੰਦਾ ਆਉਣ ਵਾਲੇ ਭਵਿੱਖ ਨੂੰ ਬਾਰ-ਬਾਰ ਬਿਆਨਣ ਤੋਂ ਡਰਦਾ ਹੈ, ਪਰ ਅਸਲੀਅਤ ਇਹ ਹੈ ਕਿ ਬੁਢੇਪੇ ਤੋਂ ਬਾਅਦ ਆਉਣ ਵਾਲਾ ਭਵਿੱਖ ਕੇਵਲ ਅਤੇ ਕੇਵਲ ਮੌਤ ਹੀ ਹੈ। ਜਮਦੂਤ ਨੇ ਆਖ਼ਰ ਇਕ ਦਿਨ ਲੈ ਜਾਣਾ ਹੈ। ਜੇਕਰ ਇਨਸਾਨ ਆਪਣੇ ਵਿਚਾਰ ਤਬਦੀਲ ਕਰ ਲਵੇ, ਪ੍ਰਮਾਤਮਾ ਦੀ ਬੰਦਗੀ ਵਾਲੇ ਪਾਸੇ ਤੁਰ ਪਵੇ ਤਾਂ ਚਾਰ ਬੰਦਿਆਂ ਦੇ ਅਰਥੀ ਉਠਾਣ ਤੋਂ ਪਹਿਲਾਂ ਇਸ ਦਾ ਨਿਵਸ ਮੇਰੇ ਮਾਲਕ ਦੇ ਘਰ ਵਿਚ ਹੋ ਜਾਵੇਗਾ। ਬਾਬਾ ਫ਼ਰੀਦ ਜੀ ਦਾ ਪਹਿਲਾ ਬਚਨ ਹੈ :-

*ਫਰੀਦਾ ਰੁਤਿ ਫਿਰੀ ਵਣੁ ਕੰਬਿਆ*

ਹਿੰਦੁਸਤਾਨ ਵਿਚ ਛੇ ਰੁੱਤਾਂ ਹਨ। ਰੁੱਤ ਆਪਣੇ ਆਪ ਵਿਚ ਤਬਦੀਲੀ ਵਾਲੀ ਹੈ। ਜੇਕਰ ਅੱਜ ਗਰਮੀ ਹੈ ਤਾਂ ਕੱਲ ਨੂੰ ਸਰਦੀ ਵੀ ਹੈ। ਜੇਕਰ ਅੱਜ ਸਰਦੀ ਹੈ ਤਾਂ ਕੱਲ ਨੂੰ ਗਰਮੀ ਵੀ ਹੈ। ਜੇਕਰ ਬਸੰਤ ਹੈ ਤਾਂ ਪੱਤਝੜ ਵੀ ਹੈ। ਜੇਕਰ ਪੱਤਝੜ ਹੈ ਤਾਂ ਵਰਖਾ ਰੁੱਤ ਵੀ ਹੈ।

ਦੂਜਾ ਬਚਨ ਇਹ ਹੈ ਕਿ ਜਿਹੜੇ ਪੱਤੇ ਹਨ, ਕੀ ਇਹ ਪਰਿਵਰਤਨਸ਼ੀਲ ਨਹੀਂ ? ਪੱਤੇ ਦਾ ਰੰਗ ਵੀ ਤਬਦੀਲ ਹੋ ਰਿਹਾ ਹੈ ਤੇ ਮਹਾਰਾਜ ਕਹਿੰਦੇ ਹਨ ਕਿ ਅਸਲੀਅਤ ਇਹ ਹੈ ਕਿ ਚਾਰੇ ਕੁੰਡਾਂ ਖੋਜ ਲਈਆਂ ਹਨ ਅਤੇ ਕੋਈ ਥਾਂ ਅਜਿਹੀ ਨਹੀਂ ਜਿਥੇ ਤਬਦੀਲੀ ਨਾ ਹੋਵੇ। ਐ ਜੀਵ ! ਇਸ ਸਚਾਈ ਨੂੰ ਮੰਨ ਕਿ ਜੋ ਅੱਜ ਹੈ, ਉਹ ਕੱਲ ਨਹੀਂ ਰਹਿਣਾ। ਜੇਕਰ

ਅੱਜ ਸੁੱਖ ਹੈ ਤਾਂ ਪਰਿਵਰਤਨ ਆਏਗਾ ਤੇ ਕੱਲ ਨੂੰ ਦੁੱਖ ਵੀ ਬਣ ਸਕਦਾ ਹੈ। ਅੱਜ ਤੂੰ ਸ਼ਾਂਤ ਹੈਂ, ਪਰੰਤੂ ਕੱਲ ਨੂੰ ਤੇਰੇ ਅੰਦਰ ਤੂਫ਼ਾਨ ਵੀ ਉੱਠ ਸਕਦਾ ਹੈ। ਮਹਾਰਾਜ ਜੀ ਦੇ ਬਚਨ ਹਨ :-

*ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥*
*ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥*

(ਅੰਗ ੧੩੮੩)

ਦੂਜੇ ਬਚਨ ਵਿਚ ਉਹਨਾਂ ਨੇ ਆਪਣੇ ਆਪ ਨੂੰ ਮੁਖ਼ਾਤਬ ਕੀਤਾ ਹੈ। ਕਹਿਣ ਲੱਗੇ :-

*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*

ਦੇਖ ਫ਼ਰੀਦ, ਤੇਰੇ ਨਾਲ ਕੀ ਬਣ ਗਿਆ ਹੈ। ਦਾੜ੍ਹੀ ਸਫ਼ੈਦ ਹੋ ਗਈ ਹੈ ਤੇ ਦਾੜ੍ਹੀ ਦੇ ਕੇਸ ਕਹਿ ਰਹੇ ਹਨ :-

*ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥* (ਅੰਗ ੧੩੪੮)

ਤਿੰਨ ਪਹਿਰ ਤਾਂ ਪਿੱਛੇ ਰਹਿ ਗਏ ਹਨ ਅਤੇ ਉਹ ਹੁਣ ਨਹੀਂ ਆਉਣਗੇ।

*ਅਗਹੁ ਨੇੜਾ ਆਇਆ*

ਦਾ ਮਤਲਬ ਇਹ ਹੈ ਕਿ ਮੌਤ ਨੇੜੇ ਆ ਗਈ ਹੈ, ਇਸ ਲਈ ਤੂੰ ਅੱਗੇ ਬਾਰੇ ਸੋਚ, ਪਿੱਛਾ ਦੂਰ ਚਲਾ ਗਿਆ ਹੈ। ਸਰੀਰ ਤਾਂ ਅੱਗੇ ਜਾ ਰਿਹਾ ਹੈ, ਪਰ ਮਨ ਅੱਗੇ ਜਾਣ ਲਈ ਤਿਆਰ ਹੀ ਨਹੀਂ। ਨਾ ਮਨ ਮੰਨੇ ਅਤੇ ਆਪਣੀ ਮਰਜ਼ੀ ਕਰੀ ਜਾਏ, ਪਰ ਮਨ ਦੇ ਨਾ ਮੰਨਣ 'ਤੇ ਵੀ ਸਰੀਰ ਅੱਗੇ ਜਾਏਗਾ। ਬੁਢੇਪੇ ਵਿਚ ਪਹੁੰਚਿਆ ਬੰਦਾ ਪਿੱਛੇ ਜਾਂਦਾ ਹੈ ਤੇ ਜਿਹੜੇ ਦਿਨ ਲੰਘ ਚੁੱਕੇ ਹਨ, ਉਹਨਾਂ ਨੂੰ ਚੇਤੇ ਕਰਕੇ ਬੁਢੇਪੇ ਦੇ ਦਿਨ ਕੱਟਦਾ ਹੈ। ਬਾਬਾ ਫ਼ਰੀਦ ਕਹਿੰਦੇ ਹਨ ਕਿ ਅਧਿਆਤਮ-ਵਾਦੀ ਬੁਢੇਪੇ ਵਿਚ ਜਾ ਕੇ ਕੇਸ ਦੇਖਦਾ ਹੈ, ਦਾੜ੍ਹਾ ਦੇਖਦਾ ਹੈ ਤੇ ਚਿੱਟੇ ਦਾੜ੍ਹੇ ਨੂੰ ਦੇਖ ਕੇ ਇਕੋ ਗੱਲ ਕਹਿੰਦਾ ਹੈ ਕਿ ਤੇਰਾ ਇਹ ਚਿੱਟਾ ਦਾੜ੍ਹਾ ਕਹਿ ਰਿਹਾ ਹੈ ਕਿ ਤੇਰਾ ਪਿੱਛਾ ਦੂਰ ਰਹਿ ਗਿਆ ਹੈ ਅਤੇ ਹੁਣ ਅੱਗਾ ਨੇੜੇ ਆਏਗਾ। ਆਮ ਇਨਸਾਨ ਮੌਤ ਦੀ ਗੱਲ ਬੁਢੇਪੇ ਵਿਚ ਕਰਨ ਲਈ ਤਿਆਰ ਹੀ ਨਹੀਂ ਹੁੰਦਾ, ਕਿਉਂਕਿ ਉਹ ਬਾਕੀ ਅਤੀਤ ਨੂੰ ਚੇਤੇ ਕਰ ਰਿਹਾ ਹੈ। ਮਹਾਰਾਜ ਜੀ ਨੇ ਕਿਹਾ :-

*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*
*ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥*

(ਅੰਗ ੧੩੭੮)

ਬੁਢੇਪੇ ਵਿਚ ਜਾ ਕੇ ਇਨਸਾਨ ਤਕਰੀਬਨ ਆਪਣੇ ਤਜਰਬੇ ਦਾ ਹੰਕਾਰ ਕਰਨ ਲੱਗ ਜਾਂਦਾ ਹੈ। ਉਸ ਨੂੰ ਇਹ ਲੱਗਦਾ ਹੈ ਕਿ ਜੋ ਮੇਰੇ ਕੋਲ ਗਿਆਨ ਹੈ, ਮੈਨੂੰ ਇਹ ਲੋਕ ਪੁੱਛ

ਕੇ ਕਿਉਂ ਨਹੀਂ ਤੁਰਦੇ। ਜਦੋਂ ਸਮਾਜ ਨਹੀਂ ਪੁੱਛਦਾ, ਪਰਿਵਾਰ ਨਹੀਂ ਪੁੱਛਦਾ ਤਾਂ ਉਸ ਦੇ ਅੰਦਰ ਵਾਲੇ ਹੰਕਾਰ ਨੂੰ ਬੜੀ ਸੱਟ ਲੱਗਦੀ ਹੈ ਤੇ ਕਈ ਵਾਰੀ ਇਨਸਾਨ ਅੰਦਰ ਦੀ ਐਨਰਜੀ ਤੋਂ ਲੰਘਦੇ ਹੋਏ ਲੋਕਾਂ ਉਪਰ ਸ਼ਬਦਾਰਥ ਦਾ ਗਿਆਨ ਛਾਂਟਦਾ ਰਹਿੰਦਾ ਹੈ। ਦੂਜੀ ਗੱਲ, ਇਨਸਾਨ ਬੁਢੇਪੇ ਵਿਚ ਪਹੁੰਚਿਆ ਹੋਇਆ ਕਦੀ ਵੀ ਇਹ ਸਚਾਈ ਸਵੀਕਾਰ ਕਰਨ ਨੂੰ ਤਿਆਰ ਹੀ ਨਹੀਂ ਕਿ ਮੈਂ ਬੁੱਢਾ ਹੋ ਗਿਆ ਹਾਂ। ਭਾਵੇਂ ਉਹ 60 ਸਾਲ ਦਾ ਹੋਵੇ, ਪਰ ਕਹੇਗਾ ਕਿ ਨਹੀਂ, ਅਜੇ ਤਾਂ ਮੈਂ 50 ਕੁ ਦੇ ਨੇੜੇ ਹਾਂ। ਕਦੀ ਵੀ ਉਹ ਉਮਰ ਨਹੀਂ ਦੱਸਦਾ, ਇਸ ਕਰਕੇ ਜੇਕਰ ਉਹ ਉਮਰ ਦੱਸ ਦੇਵੇ ਤਾਂ ਸਾਹਮਣੇ ਉਸ ਨੂੰ ਮੌਤ ਨਜ਼ਰ ਆਉਂਦੀ ਦਿੱਸਦੀ ਪਈ ਹੈ। ਉਹ ਹਮੇਸ਼ਾ ਆਪਣੇ ਆਪ ਨੂੰ ਲੁਕਾਉਂਦਾ ਹੈ। ਕਈ ਵਾਰੀ ਕੁਝ ਲੋਕ ਅਜਿਹੇ ਹਨ, ਜੇਕਰ ਉਹਨਾਂ ਲਈ ਬਾਬਾ ਸ਼ਬਦ ਵਰਤਿਆ ਜਾਵੇ ਤਾਂ ਉਹ ਲੜਨ ਤੱਕ ਆ ਜਾਂਦੇ ਹਨ।

ਇਕ ਕਵੀ ਹੋਇਆ ਹੈ ਕੇਸ਼ਵ ਦਾਸ। ਇਹ ਬੜਾ ਰੰਗੀਲਾ ਜਿਹਾ ਬੰਦਾ ਸੀ। ਇਹ ਇਕ ਦਿਨ ਜਾ ਰਿਹਾ ਸੀ ਅਤੇ ਉਸ ਦੇ ਰਸਤੇ ਵਿਚ ਕੁਝ ਬੀਬੀਆਂ ਖੜੀਆਂ ਸਨ। ਕੇਸ਼ਵ ਦਾਸ ਨੇ ਉਹਨਾਂ ਬੀਬੀਆਂ ਵੱਲ ਦੇਖ ਲਿਆ। ਜਦੋਂ ਉਹ ਕੋਲੋਂ ਲੰਘੀਆਂ ਤਾਂ ਇਕ ਨੇ ਕਹਿ ਦਿੱਤਾ ਕਿ ਬਾਬਾ ਜੀ, ਕੀ ਪਏ ਝਾਕਦੇ ਹੋ ? ਇਹ ਕਵੀ ਉੱਚੀ ਸਾਰੀ ਰੋਣ ਲੱਗ ਪਿਆ। ਬੀਬੀਆਂ ਖੜੀਆਂ ਹੋ ਗਈਆਂ। ਕਹਿਣ ਲੱਗੀਆਂ, ਬਾਬਾ ਜੀ, ਸਾਡੇ ਕੋਲੋਂ ਕੋਈ ਭੁੱਲ ਹੋ ਗਈ ਹੈ ? ਕਿਉਂ ਰੋਣ ਲੱਗ ਪਏ ਹੋ ? ਤਾਂ ਉਹ ਕਹਿਣ ਲੱਗੇ ਕਿ ਮੈਂ ਤੁਹਾਨੂੰ ਦੇਖ ਕੇ ਨਹੀਂ ਰੋਂਦਾ ਪਿਆ, ਮੈਂ ਤਾਂ ਆਪਣੇ ਵਾਲਾਂ ਨੂੰ ਦੇਖ ਕੇ ਰੋਂਦਾ ਪਿਆ ਹਾਂ। ਉਥੇ ਉਸ ਨੇ ਇਕ ਦੋਹਰਾ ਲਿਖਿਆ ਹੈ, ਜਿਸ ਵਿਚ ਉਹ ਕੇਸਾਂ ਨੂੰ ਕਹਿੰਦਾ ਹੈ ਕਿ ਜਿਹੜਾ ਦੁਸ਼ਮਣ ਵੀ ਨਹੀਂ ਕਰ ਸਕਦਾ, ਤੂੰ ਮੇਰੇ ਨਾਲ ਉਹ ਕੀਤਾ ਹੈ। ਜਿਨ੍ਹਾਂ ਦਾ ਬਦਨ ਚੰਦਨ ਵਰਗਾ ਅਤੇ ਅੱਖਾਂ ਮਿਰਗਾਂ ਵਰਗੀਆਂ ਹਨ। ਹੇ ਮੇਰੇ ਚਿੱਟੇ ਵਾਲੋ, ਜੇ ਤੁਸੀਂ ਚਿੱਟੇ ਨਾ ਹੁੰਦੇ ਤਾਂ ਇਹਨਾਂ ਨੇ ਮੈਨੂੰ ਬਾਬਾ ਨਹੀਂ ਕਹਿਣਾ ਸੀ। ਮੈਨੂੰ ਅਹਿਸਾਸ ਹੋ ਗਿਆ ਹੈ ਕਿ ਮੇਰੇ ਉੱਪਰ ਬੁਢੇਪਾ ਆ ਗਿਆ ਹੈ। ਸਰੀਰ ਢੱਲਦਾ ਪਿਆ ਹੈ।

ਮਹਾਰਾਜ ਜੀ ਨੇ ਕਿਹਾ ਕਿ ਜਿਹੜੀ ਸ਼ਕਤੀ ਦਾ ਦਰਿਆ ਜਵਾਨੀ ਵਿਚ ਸੀ, ਉਹ ਬੁਢੇਪੇ ਵਿਚ ਨਹੀਂ ਰਹਿੰਦਾ। ਉਹ ਸ਼ਕਤੀ ਦਾ ਦਰਿਆ ਬਜ਼ੁਰਗੀ ਵਿਚ ਨਹੀਂ ਰਹਿੰਦਾ। ਜੇ ਬੰਦਾ ਆਪ ਚੁਰੱਸਤੇ ਉੱਪਰ ਖੜਾ ਹੋ ਕੇ ਮੰਦੀ ਨਜ਼ਰ ਭਰ ਕੇ ਦੇਖਦਾ ਹੈ ਤਾਂ ਉਹ ਫਿਰ ਕੀ ਇਹ ਆਸ ਰੱਖ ਸਕਦਾ ਹੈ ਕਿ ਮੇਰੇ ਬੱਚਿਆਂ ਨੂੰ ਸਮਾਜ ਕਿਸੇ ਚੰਗੇ ਢੰਗ ਨਾਲ ਦੇਖੇਗਾ। ਮਹਾਰਾਜ ਕਹਿੰਦੇ ਹਨ ਕਿ ਦੇਖੋ, ਜਿਹੜਾ ਪਹਿਲੇ ਪਹਿਰ ਤੋਂ ਸ਼ੁਰੂ ਹੋਇਆ ਸੀ, ਅੱਜ ਉਹ ਨਿੱਕੀ ਜਿਹੀ ਇਕ ਪੋਟਲੀ ਬਣ ਗਿਆ ਹੈ ਰਾਖ ਦੀ। ਮਹਾਰਾਜ ਕਹਿੰਦੇ ਹਨ ਕਿ 10 ਸਾਲ ਬਚਪਨ ਵਿਚ ਹੈ। 10 ਤੋਂ 20 ਸਾਲ ਵਿਚ ਹੁਣ ਨਵਾਂ-ਨਵਾਂ ਖ਼ੂਨ ਉਬਾਲੇ ਮਾਰਨ ਲੱਗ ਪਿਆ। 20 ਤੋਂ 30 ਸਾਲ ਵਿਚ ਇਨਸਾਨ ਪੂਰਾ ਜ਼ੋਰ ਲਾਉਂਦਾ ਹੈ ਕਿ ਮੈਂ ਸੋਹਣਾ ਲੱਗਾਂ। ਅੱਜ ਡਾਕਟਰ ਇਹ ਗੱਲ ਕਹਿੰਦੇ ਹਨ ਕਿ ਜਦੋਂ ਉਮਰ 40 ਸਾਲ ਦੀ ਹੋ ਜਾਏ ਤਾਂ ਕਹਿੰਦੇ ਹਨ,

ਮਿੱਠਾ ਘੱਟ ਦਿਉ, ਨਮਕ ਘੱਟ ਕਰੋ, ਘਿਉ ਘੱਟ ਕਰੋ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਸਲੀ ਬੰਦੇ ਦੀ ਉਮਰ ਪੂਰੀ ਮਾਨਣ ਵਾਲੀ 40 ਸਾਲ ਤੱਕ ਹੈ ਤੇ ਜਦੋਂ 40 ਤੋਂ 50 ਤਕ ਆਉਂਦਾ ਹੈ ਤਾਂ ਉਦੋਂ ਇਹ ਸਮਝੋ ਕਿ 12 ਵਜੇ ਤੋਂ ਬਾਅਦ ਸੂਰਜ ਛਿੱਪਣ ਵਾਲੇ ਪਾਸੇ ਤੁਰ ਪਿਆ। ਕਬੀਰ ਸਾਹਿਬ ਜੀ ਦਾ ਇਕ ਬਚਨ ਹੈ। ਉਹ ਲਿਖਦੇ ਹਨ :-

*ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ॥*

ਕਹਿਣ ਲੱਗੇ ਕਿ ਤੀਹ ਸਾਲ ਤਕ ਬੰਦੇ ਨੇ ਤੱਪ ਨਹੀਂ ਕੀਤਾ।

*ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ॥ ੧॥*

*ਮੇਰੀ ਮੇਰੀ ਕਰਤੇ ਜਨਮੁ ਗਇਓ॥*

*ਸਾਇਰੁ ਸੋਖਿ ਭੁਜੰ ਬਲਇਓ॥ ੧॥ ਰਹਾਉ॥* (ਅੰਗ ੪੭੯)

ਹੁਣ ਬੰਦਾ ਪਛਤਾਉਂਦਾ ਹੈ ਕਿ ਮੇਰੇ ਉੱਪਰ ਬੁਢੇਪਾ ਆ ਗਿਆ ਹੈ।

*ਮੇਰੀ ਮੇਰੀ ਕਰਤੇ ਜਨਮ ਗਇਉ॥*

ਮੇਰੀ ਮੇਰੀ ਕਰਦਿਆਂ ਜ਼ਿੰਦਗੀ ਲੰਘ ਗਈ। ਮਹਾਰਾਜ ਕਹਿੰਦੇ ਹਨ, ਜਿਹੜਾ ਜਵਾਨੀ ਦਾ ਸਮੁੰਦਰ ਕਿਨਾਰਿਆਂ ਨੂੰ ਢਾਹੁੰਦਾ ਪਿਆ ਸੀ, ਦੇਖੋ ਉਹ ਸਮੁੰਦਰ ਖ਼ਾਲੀ ਹੋ ਗਿਆ ਹੈ। ਕਹਿਣ ਲੱਗੇ :-

*ਸੂਕੇ ਸਰਵਰਿ ਪਾਲਿ ਬੰਧਾਵੈ*

ਸਰੋਵਰ ਸੁੱਕ ਗਿਆ ਹੈ। ਜਦੋਂ ਪਾਣੀ ਸੀ, ਜਵਾਨੀ ਸੀ, ਉਦੋਂ ਉਸ ਜੋਸ਼ ਨੂੰ ਬੰਨ੍ਹ ਨਹੀਂ ਮਾਰਿਆ ਅਤੇ ਆਪ ਹੁਦਰਾਪਣ ਕੀਤਾ। ਹੁਣ ਬੁਢੇਪਾ ਆ ਗਿਆ ਅਤੇ ਸਰੋਵਰ ਹੀ ਸੁੱਕ ਗਿਆ ਹੈ ਤਾਂ ਕਹੀਆਂ ਲੈ ਕੇ ਬੰਨ੍ਹ ਪਿਆ ਮਾਰਦਾ ਹੈ। ਉਹ ਕਹਿਣ ਲੱਗੇ ਕਿ ਹੁਣ ਕਿਧਰ ਤੁਰ ਪਿਆ ਹੈਂ ਭੋਲਿਆ ਮਨਾ ! ਜਦੋਂ ਰੋਕਣ ਦਾ ਸਮਾਂ ਸੀ, ਉਦੋਂ ਜਵਾਨੀ ਦਾ ਜੋਸ਼ ਤੇਰੇ ਕੋਲੋਂ ਰੁਕਿਆ ਨਹੀਂ।

*ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ॥*

(ਅੰਗ ੪੭੯)

ਲੂਣੇ ਦਾ ਅਰਥ ਹੁੰਦਾ ਹੈ ਕੱਟਣਾ। ਖੇਤ ਕੱਟਿਆ ਗਿਆ ਤੇ ਜਦੋਂ ਖੇਤ ਲਹਿਰਾਉਂਦਾ ਹੋਵੇ, ਜਦੋਂ ਖੇਤ ਵਿਚ ਫ਼ਸਲ ਹੋਵੇ ਤਾਂ ਉਦੋਂ ਚਾਹੀਦਾ ਹੈ ਕਿ ਚੁਗਿਰਦੇ ਇਨਸਾਨ ਕੋਈ ਨਾ ਕੋਈ ਵਾੜ ਕਰੇ, ਇਸ ਕਰਕੇ ਕਿ ਉਸ ਫ਼ਸਲ ਨੂੰ ਕੋਈ ਉਜਾੜ ਨਾ ਜਾਏ। ਜਦੋਂ ਜਵਾਨੀ ਦੀ ਫ਼ਸਲ ਲਹਿਰਾਉਂਦੀ ਪਈ ਸੀ ਉਦੋਂ ਵਾੜ ਨਹੀਂ ਕੀਤੀ ਤੇ ਹੁਣ ਜਦ ਫ਼ਸਲ ਉਜੜ ਗਈ ਹੈ ਤਾਂ ਵਾੜ ਕਰਨ ਲੱਗ ਪਿਆ। ਬਹੁਤੇ ਬੰਦੇ ਅਜਿਹੇ ਹਨ ਕਿ ਜਦੋਂ ਬੁਢੇਪਾ ਆਉਂਦਾ

ਹੈ ਤਾਂ ਉਦੋਂ ਜਿਹੜੇ ਰੱਬ ਨੂੰ ਮੰਨਣ ਵਾਲੇ ਖ਼ੁਸ਼ਕਿਸਮਤ ਹੋਣ, ਉਹ ਪੁੱਛਣ ਲੱਗ ਪੈਂਦੇ ਹਨ ਕਿ ਕੀ ਮੌਤ ਹੁੰਦੀ ਹੈ ? ਜਮਦੂਤ ਹੁੰਦਾ ਹੈ ? ਆਤਮਾ ਬਾਰੇ ਕੀ ਖ਼ਿਆਲ ਹੈ ? ਗਿਣਤੀ ਮਿਣਤੀ ਕਰਨ ਲੱਗ ਜਾਂਦੇ ਹਨ। ਇੰਨੀਆਂ ਮਾਲਾ ਜੱਪੀਆਂ ਹਨ। ਇੰਨੇ ਪਾਠ ਕੀਤੇ ਹਨ। ਇੰਨੀ ਆਖ਼ਿਰ ਬੰਦਗੀ ਕੀਤੀ ਹੈ। ਇੰਨੀ ਗਿਣਤੀ ਮਿਣਤੀ ਕਰਕੇ ਕਹਿੰਦਾ ਹੈ ਕਿ ਕੀ ਹੁਣ ਵੀ ਰੱਬ ਬਖ਼ਸ਼ੇਗਾ ਨਹੀਂ ? ਕਹਿਣ ਲੱਗੇ ਕਿ ਬੰਦਗੀ ਚੰਗੀ ਹੈ, ਪਰ ਗਿਣਤੀ ਮਿਣਤੀ ਨਾ ਕਰੀਂ। ਉਥੇ ਇਕ ਵਿਦਵਾਨ ਨੇ ਲਿਖਿਆ ਹੈ :-

*ਢਲਤੀ ਉਮਰ ਕੋ ਦੇਖ ਕਰ ਮਾਲਾ ਕੋ ਥਾਮ ਲੀਆ।*
*ਗੁਨਾਹ ਬੇਸ਼ੁਮਾਰ ਕੀਏ ਪਰ ਨਾਮ ਗਿਨ ਗਿਨ ਕੇ ਲੀਆ।*

ਗੁਨਾਹ ਇੰਨੇ ਕੁ ਕੀਤੇ ਹਨ ਕਿ ਗਿਣਤੀ ਕੋਈ ਨਹੀਂ। ਜਦੋਂ ਉਧਰ ਤੁਰਿਆ ਤਾਂ ਫਿਰ ਸ਼ਰਤਾਂ ਲਾਈ ਜਾਂਦਾ ਹੈ ਕਿ ਮੈਂ ਤਾਂ ਅੱਜ ਇੰਨਾ ਕਰ ਦਿੱਤਾ ਹੈ, ਇੰਨਾ ਕਰ ਦਿੱਤਾ ਹੈ। ਹਜ਼ੂਰ ਕਹਿੰਦੇ ਹਨ, ਨਹੀਂ :-

*ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ॥*
*ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ॥ ੨ ॥*
*ਚਰਨ ਸੀਸੁ ਕਰ ਕੰਪਨ ਲਾਗੇ*

ਪੈਰ, ਸਿਰ ਤੇ ਹੱਥ ਕੰਬਦੇ ਹਨ :-

*ਨੈਨੀ ਨੀਰੁ ਅਸਾਰ ਬਹੈ॥*
*ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ॥ ੩ ॥*

(ਅੰਗ ੪੭੯)

ਹੁਣ ਤਾਂ ਗਲੇ ਵਿਚੋਂ ਆਵਾਜ਼ ਵੀ ਨਹੀਂ ਨਿਕਲਦੀ। ਭਗਤ ਭੀਖਣ ਸਾਹਿਬ ਕਹਿੰਦੇ ਹਨ :-

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥ ੧ ॥*

(ਅੰਗ ੬੫੯)

ਕੇਸ ਦੁੱਧ ਵਰਗੇ ਚਿੱਟੇ ਹੋ ਗਏ ਹਨ ਅਤੇ ਗਲਾ ਰੁੱਕ ਗਿਆ ਹੈ।

*ਰਾਮ ਰਾਇ ਹੋਹਿ ਬੈਦ ਬਨਵਾਰੀ॥*
*ਅਪਨੈ ਸੰਤਹ ਲੇਹੁ ਉਬਾਰੀ॥ ੧ ॥ ਰਹਾਉ॥*
*ਮਾਥੇ ਪੀਰ ਸਰੀਰਿ ਜਲਨਿ ਹੈ*

ਮੱਥੇ ਵਿਚ ਪੀੜ ਰਹਿੰਦੀ ਹੈ। ਸਰੀਰ ਵਿਚ ਦਰਦ ਹੈ ਤੇ ਰਾਤ ਨੂੰ ਨੀਂਦ ਨਹੀਂ ਪੈਂਦੀ।

*ਕਰਕ ਕਰੇਜੇ ਮਾਹੀ॥*

ਕਦੀ-ਕਦੀ ਦਿਲ ਵਿਚ ਵੀ ਪੀੜ ਹੋਣ ਲੱਗ ਪੈਂਦੀ ਹੈ :-

*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥ ੨॥*

(ਅੰਗ ੬੫੯)

ਚੌਥਾ ਪਹਿਰ ਬੁਢੇਪੇ ਦਾ ਹੈ ਅਤੇ ਜਿਨ੍ਹਾਂ ਉੱਪਰ ਆਇਆ ਹੈ, ਕਦੀ ਉਹਨਾਂ ਨੂੰ ਪੁੱਛ ਕੇ ਦੇਖੋ। ਇਸ ਦੁਨੀਆਂ ਦੀ ਇਕ ਖੇਡ ਹੈ ਕਿ ਹਰ ਚੀਜ਼ ਜਿਹੜੀ ਇਸ ਸੰਸਾਰ ਵਿਚ ਆਈ ਹੈ, ਉਸ ਨੇ ਅੰਤ ਚਲੀ ਜਾਣਾ ਹੈ। ਗੁਰੂ ਜੀ ਕਹਿੰਦੇ ਹਨ ਕਿ ਹੁਣ ਤਾਂ ਸਰੀਰ ਕੰਬਦਾ ਪਿਆ ਹੈ। ਮਨਾ ! ਹੁਣ ਕਿਤੇ ਬੰਦਗੀ ਕਰ ਲੈ। ਫ਼ਸਲ ਪੱਕ ਗਈ ਹੈ। ਇਹ ਵੀ ਬੁਢੇਪੇ ਨਾਲੋਂ ਚੰਗੀ ਹੈ। ਇਹ ਵੀ ਆਪਣੇ ਆਪ ਥਾਂ ਛੱਡਣ ਲਈ ਤਿਆਰ ਹੋ ਜਾਂਦੀ ਹੈ। ਪਰ ਬੁਢੇਪਾ ਅਜਿਹਾ ਹੈ ਕਿ ਲੋਕੀ ਗੱਦੀਆਂ ਤੋਂ ਧੂਅ ਕੇ ਥੱਲੇ ਉਤਾਰਦੇ ਹਨ, ਬੰਦਾ ਆਪਣੇ ਆਪ ਛੱਡਣ ਲਈ ਤਿਆਰ ਹੀ ਨਹੀਂ। ਫੱਲ ਲੱਗਾ ਹੈ। ਉਹ ਜਦੋਂ ਟਾਹਣੀ ਤੋਂ ਨਿਕਲਦਾ ਹੈ ਤਾਂ ਉਸ ਨੂੰ ਕਦੀ ਧਿਆਨ ਨਾਲ ਦੇਖੋ। ਜਦੋਂ ਟਾਹਣੀ ਤੋਂ ਨਿਕਲਦਾ ਹੈ ਤਾਂ ਬਿਲਕੁਲ ਇੰਝ ਲੱਗਦਾ ਹੈ ਜਿਵੇਂ ਟਾਹਣੀ ਦਾ ਉਭਾਰ ਬਾਹਰ ਆਇਆ ਹੈ। ਜਦੋਂ ਥੋੜ੍ਹਾ ਜਿਹਾ ਸਮਾਂ ਲੰਘਦਾ ਹੈ ਅਤੇ ਉਸ ਦਾ ਆਕਾਰ ਵੱਧਦਾ ਹੈ ਤਾਂ ਜਿਹੜੀ ਉੱਪਰ ਵਾਲੀ ਉਸ ਦੀ ਡੰਡੀ ਹੈ, ਉਹ ਸ਼ਾਖ਼ ਨਾਲ ਜੁੜੀ ਹੈ ਤੇ ਡੰਡੀ ਥੋੜੀ ਜਿਹੀ ਦੂਰੀ ਬਣਾ ਜਾਂਦੀ ਹੈ। ਜਦੋਂ ਪੱਕਦਾ ਹੈ ਤਾਂ ਉਦੋਂ ਉਸ ਦੇ ਵਿਚ ਰੱਸ ਭਰਨ ਲੱਗ ਪੈਂਦਾ ਹੈ। ਪਹਿਲਾਂ ਜੁੜਿਆ ਹੋਇਆ ਸੀ, ਪਰ ਜਦੋਂ ਥੋੜੀ ਜਿਹੀ ਦੂਰੀ ਬਣੀ ਤਾਂ ਇਹ ਕੌੜਾ ਵੀ ਹੋਇਆ। ਕੌੜੇ ਤੋਂ ਬਾਅਦ ਖਟਾਸ ਵੀ ਆਈ ਤੇ ਖਟਾਸ ਤੋਂ ਬਾਅਦ ਜਦੋਂ ਪੱਕਿਆ ਤਾਂ ਉਦੋਂ ਇਸ ਦੇ ਵਿਚ ਮਿਠਾਸ ਆ ਗਈ। ਜਦੋਂ ਮਿਠਾਸ ਨਾਲ ਭਰਿਆ ਤਾਂ ਉਸ ਨੇ ਬਿਲਕੁਲ ਟਾਹਣੀ 'ਤੇ ਕਬਜ਼ਾ ਨਹੀਂ ਕੀਤਾ ਤੇ ਉਸ ਨੇ ਕਿਹਾ ਕਿ ਮੇਰਾ ਮਕਸਦ ਹੁਣ ਹੱਲ ਹੋਇਆ ਹੈ। ਮਾਲੀ, ਤੈਨੂੰ ਤੋੜਨ ਦੀ ਲੋੜ ਨਹੀਂ। ਮੈਨੂੰ ਪੱਕਣ ਤਾਂ ਦੇ, ਜਿਸ ਦਿਨ ਮੇਰੇ ਵਿਚ ਰੱਸ ਭਰ ਗਿਆ ਤਾਂ ਮੈਂ ਟਾਹਣੀ ਨੂੰ ਆਪਣੇ ਆਪ ਹੀ ਛੱਡ ਦੇਵਾਂਗਾ।

ਐ ਇਨਸਾਨ ! ਫੱਲ ਤੈਨੂੰ ਕੁਝ ਸਿਖਾਉਂਦਾ ਪਿਆ ਹੈ। ਉਹ ਜੰਮਿਆ ਤਾਂ ਟਾਹਣੀ ਦੇ ਵਿਚ ਸੀ। ਜਿਸ ਦਿਨ ਪਹਿਲਾ ਪਹਿਰ ਆਇਆ ਤਾਂ ਉਸ ਦਿਨ ਨਿਵਾਸ ਮਾਂ ਦੇ ਅੰਦਰ ਸੀ। ਜਦੋਂ ਥੋੜ੍ਹਾ ਜਿਹਾ ਬਾਹਰ ਜਨਮ ਮਿਲਿਆ, ਉਦੋਂ ਸੀਨੇ ਤੱਕ ਆ ਗਿਆ। ਉਸ ਤੋਂ ਬਾਅਦ ਬਾਹਰ ਖੇਡਣ ਲੱਗ ਪਿਆ। ਐ ਮਨਾ ! ਕਿੰਨਾ ਚੰਗਾ ਹੁੰਦਾ ਕਿ ਤੇਰੇ ਉੱਪਰ ਬੁਢੇਪਾ ਆਵੇ ਤਾਂ ਲੋਕ ਤੈਨੂੰ ਖਿੱਚ ਕੇ ਲਾਹੁਣ। ਤੂੰ ਇੰਨੀ ਬੰਦਗੀ ਕਰ ਕਿ ਤੇਰੀ ਅਰਥੀ ਚੁੱਕਣ ਤੋਂ ਪਹਿਲਾਂ ਤੇਰੀ ਸੁਰਤ ਰੱਬ ਦੇ ਘਰ ਵਿਚ ਪਹੁੰਚੀ ਹੋਵੇ।

*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥*

ਲਾਵੀ ਦਾ ਅਰਥ ਹੈ ਪੱਤਾ ਹੋਇਆ। ਬੁਢੇਪੇ ਵਿਚ ਕੇਸ ਚਿੱਟੇ ਹੋ ਗਏ ਤਾਂ ਉਥੇ ਜਮਦੂਤ

ਲਾਵੀ ਬਣ ਕੇ ਆਏਗਾ :-

*ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ॥*

ਜਦੋਂ ਜਮਦੂਤ ਨੇ ਫੜਿਆ ਤਾਂ ਕਿਸੇ ਨੂੰ ਵੀ ਭੇਤ ਨਹੀਂ ਦਿੱਤਾ। ਪਤਾ ਹੀ ਨਹੀਂ ਲੱਗਦਾ ਕਿ ਕਦੋਂ ਮੌਤ ਆ ਗਈ।

*ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ॥*

ਚੇਤੁ ਦਾ ਅਰਥ ਹੈ ਚੇਤਾ। ਨਾ ਭੇਤ ਮਿਲਿਆ ਤੇ ਨਾ ਚੇਤ ਮਿਲਿਆ। ਜੋ ਵਾਪਰ ਜਾਂਦਾ ਹੈ, ਉਸ ਦਾ ਚੇਤਾ ਵੀ ਨਹੀਂ ਹੁੰਦਾ। ਜਦੋਂ ਮੌਤ ਨੇ ਫੜਿਆ ਤਾਂ ਉਦੋਂ ਭੇਤ ਤੇ ਚੇਤਾ ਕਿਸੇ ਨੂੰ ਵੀ ਨਹੀਂ।

*ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ॥*

ਝੂਠਾ ਰੋਣਾ ਰੋਣ ਵਾਲੇ ਕਹਿੰਦੇ ਹਨ ਕਿ ਮੇਰਾ ਲਾਲ ਪਿਆਰਾ ਅਤੇ ਥੋੜਾ ਜਿਹਾ ਰੋਣ ਤੋਂ ਬਾਅਦ ਹੀ ਇਕ ਦੂਸਰੇ ਦੇ ਮੂੰਹ ਨਾਲ ਮੂੰਹ ਜੋੜ ਕੇ ਕਹਿੰਦੇ ਹਨ ਕਿ ਲੱਕੜਾਂ ਦਾ ਪ੍ਰਬੰਧ ਕਰ ਲਉ ਤੇ ਸਾਰਿਆਂ ਨੂੰ ਦੱਸ ਦਿਉ ਕਿ ਇੰਨੇ ਵਜੇ ਤੱਕ ਲੈ ਜਾਣਾ ਹੈ। ਕਹਿੰਦੇ ਹਨ, ਕਿ ਦੇਖੋ ਝੂਠਾ ਰੋਣਾ। ਦੋ ਮਿੰਟਾਂ ਬਾਅਦ ਪਰਾਏ ਹੋ ਗਏ।

*ਸਾਈ ਵਸਤੁ ਪਰਾਪਤਿ ਹੋਇ ਜਿਸੁ ਸਿਉ ਲਾਇਆ ਹੇਤੁ॥*
*ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ॥੪॥੧॥*

ਲੁਣਿਆ ਭਾਵ ਹੁਣ ਕੱਟਿਆ ਗਿਆ। ਚਉਥਾ ਪਹਿਰ ਆ ਗਿਆ। ਪਹਿਲਾ ਪਹਿਰ ਸੀ ਧਿਆਨ, ਪਹਿਲਾ ਪਹਿਰ ਸੀ ਸਮਾਧੀ। ਜੇ ਕਿਤੇ ਪਹਿਲਾ ਪਹਿਰ ਅੰਤਲਾ ਪਹਿਰ ਬਣ ਜਾਏ ਤਾਂ ਇਸ ਨੂੰ ਹਜ਼ੂਰ ਨੇ ਕਿਹਾ :-

*ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥*

ਅੰਤਲੇ ਸਮੇਂ ਵੀ ਉਹ ਸਮਾਧੀ ਮਿਲ ਜਾਏ :-

*ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ॥*

(ਅੰਗ ੧੩੭੨)

ਉਸ ਦੀ ਕੋਈ ਕੀਮਤ ਨਹੀਂ ਪਾ ਸਕਦਾ। ਮਾਲਕ ਦੇ ਚਰਨਾਂ ਵਿਚ ਅਰਦਾਸ ਕਰੀਏ ਕਿ ਮਾਲਕ ! ਜਿਹੜੇ ਸੁਆਸ ਆਉਣ ਵਾਲੇ ਹਨ, ਉਹਨਾਂ ਵਿਚ ਆਪਣੀ ਯਾਦ ਬਖ਼ਸ਼ ਦੇ ਤਾਂ ਜੋ ਜ਼ਿੰਦਗੀ ਦੇ ਮਨੋਰਥ ਤੱਕ ਅਸੀਂ ਪਹੁੰਚ ਸਕੀਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਿਉ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

★★★

# ਸਭੁ ਕੋ ਆਸੈ ਤੇਰੀ ਬੈਠਾ

ਪਰਮ ਸਨਮਾਨ ਯੋਗ ਚਵਰ ਛਤਰ ਤਖ਼ਤ ਦੇ ਮਾਲਕ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ, ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਐ ਪ੍ਰਮਾਤਮਾ ! ਤੂੰ ਜੋ ਕੁਝ ਵੀ ਪੈਦਾ ਕੀਤਾ ਹੈ, ਹਰ ਜੀਵ ਤੇਰੀ ਆਸ 'ਤੇ ਜੀਉਂਦਾ ਹੈ :

*ਸਭੁ ਕੋ ਆਸੈ ਤੇਰੀ ਬੈਠਾ॥* (ਅੰਗ ੯੭)

ਪਰਮ ਪਿਤਾ ਪ੍ਰਮਾਤਮਾ ! ਕੋਈ ਵੀ ਅਜਿਹਾ ਹਿਰਦਾ ਨਹੀਂ ਹੈ ਜਿਸ ਵਿਚ ਤੂੰ ਆਪ ਨਾ ਬੈਠਾ ਹੋਵੇਂ। ਅਸੀਂ ਸਾਰੇ ਅਰਦਾਸ ਕਰਦੇ ਹਾਂ। ਜਦੋਂ ਅਰਦਾਸ ਕਰਨ ਵਾਲਾ ਅਰਦਾਸੀਆ ਜਾਂ ਗ੍ਰੰਥੀ ਸਾਹਿਬ ਜਦੋਂ ਗੁਰੂ ਦੇ ਸਾਹਮਣੇ ਖੜਾ ਹੋ ਕੇ ਦਾਨ ਮੰਗਦਾ ਹੈ ਅਤੇ ਉਹਨਾਂ ਦਾਨਾਂ ਦੀ ਗਿਣਤੀ ਕਰੀਏ ਤਾਂ ਛੇ ਸੱਤ ਦਾਨ ਉਹ ਬਣਦੇ ਹਨ। ਉਹਨਾਂ ਦਾਨਾਂ ਵਿਚ ਅਸੀਂ ਅਰਦਾਸ ਕਰਦਿਆਂ ਦੋ ਦਾਨ ਅਜਿਹੇ ਮੰਗਦੇ ਹਾਂ ਜਿਹੜੇ ਸਾਡੇ ਅੰਦਰ ਦੇ ਭਰੋਸੇ ਨਾਲ ਸੰਬੰਧਿਤ ਹਨ। ਜਦੋਂ ਅਰਦਾਸ ਕੀਤੀ ਜਾਏਗੀ ਤਾਂ ਇਹ ਪੈਰਾ ਪੜ੍ਹਿਆ ਜਾਏਗਾ :-

*ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ*

ਅਸੀਂ ਪਹਿਲਾ ਦਾਨ ਇਹ ਮੰਗਦੇ ਹਾਂ ਕਿ ਹੇ ਅਕਾਲ ਪੁਰਖ ! ਸਿੱਖਾਂ ਨੂੰ ਬਾਹਰ ਦੀ ਸਿੱਖੀ ਦਾ ਦਾਨ ਬਖ਼ਸ਼। ਸਿੱਖੀ ਦਾਨ ਵਿਚ ਉਸ ਤੋਂ ਦੂਜਾ ਦਾਨ ਮੰਗਿਆ ਗਿਆ ਹੈ ਕੇਸ ਦਾਨ। ਐ ਪ੍ਰਭੂ ! ਕ੍ਰਿਪਾ ਕਰੋ, ਸਾਨੂੰ ਕੇਸ ਸੰਭਾਲਣ ਦੀ ਜਾਚ ਆ ਜਾਏ। ਤੀਸਰਾ ਦਾਨ ਇਹ ਮੰਗਿਆ ਕਿ ਕੇਸਾਂ ਦੇ ਨਾਲ-ਨਾਲ ਸਾਨੂੰ ਰਹਿਤ ਦਾ ਦਾਨ ਵੀ ਬਖ਼ਸ਼। ਕੇਸ ਰੱਖੇ ਤਾਂ ਹੀ ਮੁਬਾਰਕ ਹਨ ਜੇਕਰ ਕੇਸਾਂ ਨੂੰ ਪਤਾ ਲੱਗੇ ਕਿ ਇਹ ਉਹ ਸਿੱਖ ਹੈ ਜਿਹੜਾ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਤ ਮਰਯਾਦਾ ਵਿਚ ਜੀਵਨ ਬਤੀਤ ਕਰਦਾ ਹੈ। ਇਹਨਾਂ ਸੱਤਰਾਂ ਵਿਚ ਅੱਗੇ ਸ਼ਬਦ ਆਉਂਦੇ ਹਨ :-

*ਵਿਸਾਹ ਦਾਨ, ਭਰੋਸਾ ਦਾਨ।*

ਕੀ ਵਿਸਾਹ ਤੇ ਭਰੋਸਾ ਦੋਨੋਂ ਇਕੋ ਸ਼ਬਦ ਨਹੀਂ ? ਅਸੀਂ ਵਿਸਾਹ ਦਾ ਅੱਖਰੀ ਅਰਥ ਕਰਾਂਗੇ ਵਿਸ਼ਵਾਸ ਤੇ ਭਰੋਸੇ ਦਾ ਵੀ ਇਹੀ ਅਰਥ ਕਰਾਂਗੇ ਯਕੀਨ। ਇਹ ਇਕ ਥਾਂ 'ਤੇ ਦੋ ਸ਼ਬਦ ਇਕੱਠੇ ਕਿਉਂ ? ਵਿਸਾਹ ਦਾਨ ਦਾ ਅਰਥ ਹੈ ਕਿ ਐ ਸਤਿਗੁਰੂ ! ਮੇਰੇ ਅੰਦਰ ਇਹ ਵਿਸ਼ਵਾਸ ਪੈਦਾ ਕਰੋ ਕਿ ਪ੍ਰਮਾਤਮਾ ਅਤੇ ਗੁਰੂ ਸਮਰੱਥ ਹੈ। ਭਰੋਸੇ ਦਾ ਅਰਥ ਕੇਵਲ ਇਹੀ ਨਾ ਹੋਵੇ ਕਿ ਗੁਰੂ ਹੈ, ਭਰੋਸੇ ਦਾ ਅਰਥ ਇਹ ਹੈ ਕਿ ਮੈਨੂੰ ਇਹ ਦਾਨ ਦਿਉ ਕਿ ਕਿਤੇ ਵੀ ਜਾਵਾਂ ਇੰਨੇ ਯਕੀਨ ਨਾਲ ਕਹਾਂ ਕਿ ਜਿਥੇ ਵੀ ਜਾਵਾਂਗਾ, ਗੁਰੂ ਮੇਰਾ ਮੇਰੇ ਨਾਲ ਹੋਵੇਗਾ।

ਇਕ ਹੈ ਕਿਸੇ ਚੀਜ਼ ਦਾ ਹੋਣਾ ਤੇ ਦੂਜਾ ਹੈ ਉਸ ਚੀਜ਼ ਦਾ ਅੰਗ ਸੰਗ ਹੋਣਾ। ਸਾਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸਾਨੂੰ ਇਕ ਉੱਤੇ ਹੀ ਭਰੋਸਾ ਕਰਨ ਲਈ ਬਾਰ-ਬਾਰ ਪ੍ਰੇਰਿਆ ਹੈ। ਅਸੀਂ ਇਨਸਾਨ ਕਹਾਉਂਦੇ ਹਾਂ ਤੇ ਆਪਣੇ ਆਪ ਨੂੰ ਬੜੇ ਸਿਆਣੇ ਵੀ ਸਮਝਦੇ ਹਾਂ। ਪਰ ਜਿਹੜਾ ਚਾਰ ਕੁ ਚੋਪੜੀਆਂ ਗੱਲਾਂ ਸੁਣਾਉਂਦਾ ਹੈ, ਚਾਰ ਕੁ ਦਿਨ ਉਹ ਬਹਿਰੂਪੀਆ ਕਈ ਰੂਪ ਬਣਾਉਂਦਾ ਹੈ ਕਿ ਸਾਡਾ ਕਾਹਦਾ ਭਰੋਸਾ ਹੈ ਗੁਰੂ 'ਤੇ ? ਅਸੀਂ ਉਸ ਦੇ ਬਹਿਰੂਪੀਏਪਣ ਨੂੰ ਤੇ ਉਸ ਦੇ ਚਾਰ ਟਕਿਆਂ ਨੂੰ ਦੇਖ ਕੇ ਉਸ ਦੇ ਸਾਹਮਣੇ ਸਿਰ ਝੁਕਾ ਕੇ ਤੁਰ ਪੈਂਦੇ ਹਾਂ।

ਦੇਖੋ, ਅਸੀਂ ਰੁੱਖਾਂ ਨੂੰ ਦੇਖਦੇ ਹਾਂ। ਉਹਨਾਂ ਰੁੱਖਾਂ ਦੇ ਉੱਤੇ ਨਿੱਕੇ-ਨਿੱਕੇ ਪੰਛੀਆਂ ਦੇ ਆਲ੍ਹਣੇ ਹਨ। ਚਿੜੀਆਂ ਦੇ ਆਲ੍ਹਣੇ ਹਨ। ਕਬੂਤਰਾਂ ਦੇ ਆਲ੍ਹਣੇ ਹਨ। ਹੁਣ ਉਸ ਨਿੱਕੀ ਜਿਹੀ ਚਿੜੀ ਨੂੰ, ਜਿਸ ਨੂੰ ਪ੍ਰਮਾਤਮਾ ਨੇ ਛੋਟੇ-ਛੋਟੇ ਖੰਭ ਦਿੱਤੇ ਹਨ, ਨਿੱਕੀ ਜਿਹੀ ਚੁੰਝ ਦਿੱਤੀ ਹੈ, ਉਸ ਚਿੜੀ ਦੇ ਭਰੋਸੇ ਨੂੰ ਦੇਖੋ। ਉਸ ਦੇ ਆਲ੍ਹਣੇ ਵਿਚ ਅਨਾਜ ਦਾ ਕੋਈ ਭੰਡਾਰ ਨਹੀਂ, ਪਰ ਅਸੀਂ ਅੱਜ ਆਪਣੇ ਘਰ ਵਿਚ ਭੰਡਾਰ ਇਕੱਠੇ ਕਰ ਰਹੇ ਹਾਂ। ਚਿੜੀ ਦੇ ਆਲ੍ਹਣੇ ਵਿਚ ਕੋਈ ਸੋਨੇ ਦੇ ਜਵਾਹਰਾਤ ਨਹੀਂ। ਇਕ ਪਰਿੰਦੇ ਦੇ ਆਲ੍ਹਣੇ ਵਿਚ ਕੋਈ ਹੀਰੇ, ਮੋਤੀ ਨਹੀਂ, ਇਸ ਲਈ ਇਸ ਪੰਛੀ 'ਤੇ ਭਰੋਸਾ ਕਰਕੇ ਜੀਅ। ਇਕ ਪੰਛੀ ਰਾਤ ਨੂੰ ਖਾ ਕੇ ਆਉਂਦਾ ਹੈ, ਆਲ੍ਹਣੇ ਵਿਚ ਪੈਂਦਾ ਹੈ ਤੇ ਤੇਰੀ ਤਰ੍ਹਾਂ ਚਿੰਤਾ ਨਹੀਂ ਕਰਦਾ। ਤੇਰੇ ਉੱਠਣ ਤੋਂ ਪਹਿਲਾਂ ਹੀ ਉਹ ਪੰਛੀ ਉੱਠ ਕੇ ਰੱਬ ਦਾ ਸ਼ੁਕਰ ਕਰਦਾ ਹੈ ਅਤੇ ਕਹਿੰਦਾ ਹੈ ਕਿ ਜਿਸ ਨੇ ਮੈਨੂੰ ਜ਼ਿੰਦਗੀ ਦਿੱਤੀ ਹੈ, ਮੈਨੂੰ ਉਸ ਉੱਪਰ ਭਰੋਸਾ ਹੈ ਕਿ ਸਵੇਰੇ ਖਾਣ ਨੂੰ ਉਹ ਅੰਨ ਵੀ ਦੇਵੇਗਾ।

ਗੁਰੂ ਅੰਗਦ ਸਾਹਿਬ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 63 ਸਲੋਕ ਹਨ। ਗੁਰੂ ਸਾਹਿਬ ਕਹਿੰਦੇ ਹਨ ਕਿ ਨਿੱਕੇ-ਨਿੱਕੇ ਜੀਅ ਪ੍ਰਮਾਤਮਾ ਨੇ ਪਾਣੀ ਵਿਚ ਪੈਦਾ ਕੀਤੇ ਹਨ। ਉਹਨਾਂ ਵਿਚ ਮੱਛੀਆਂ ਹਨ, ਉਹਨਾਂ ਵਿਚ ਕੀੜੇ-ਮਕੌੜੇ ਵੀ ਹਨ। ਬਾਣੀ ਵਿਚ ਕਿਹਾ ਗਿਆ ਹੈ ਕਿ ਉਹਨਾਂ ਦੇ ਭਰੋਸੇ ਨੂੰ ਦੇਖ। ਤੇਰੇ ਘਰ ਵਿਚ ਅਨਾਜ ਖ਼ਤਮ ਹੋ ਜਾਵੇ ਤਾਂ ਤੂੰ ਗੁਆਂਢੀ ਕੋਲੋਂ ਉਧਾਰ ਮੰਗ ਲਏਂਗਾ। ਉਧਾਰ ਨਾ ਮਿਲੇ ਤਾਂ ਕਿਸੇ ਕੋਲੋਂ ਕਰਜ਼ ਚੁੱਕ ਕੇ ਆਪਣੀ ਰੋਟੀ ਦਾ ਪ੍ਰਬੰਧ ਕਰੇਂਗਾ, ਪਰ ਉਸ ਪਾਣੀ ਵਿਚ ਰਹਿਣ ਵਾਲੇ ਜੀਵ ਨੂੰ ਵੇਖ। ਨਾ ਕਿਸੇ ਨੇ ਪਾਣੀ ਵਿਚ

ਹੱਲ ਵਾਹਿਆ ਹੈ, ਨਾ ਕਿਸੇ ਨੇ ਪਾਣੀ ਵਿਚ ਦੁਕਾਨ ਬਣਾਈ ਹੈ, ਨਾ ਪਾਣੀ ਵਿਚ ਕੋਈ ਇਕ ਦੂਸਰੇ ਤੋਂ ਉਧਾਰ ਲੈਂਦਾ ਹੈ ਤੇ ਨਾ ਹੀ ਦਿੰਦਾ ਹੈ। ਜੇ 42 ਲੱਖ ਜੂਨ ਪ੍ਰਮਾਤਮਾ ਨੇ ਪਾਣੀ ਵਿਚ ਪੈਦਾ ਕਰਕੇ ਉਹਨਾਂ ਨੂੰ ਭਰੋਸਾ ਬਖ਼ਸ਼ ਦਿੱਤਾ ਹੈ ਤਾਂ ਕੀ ਤੂੰ ਉਹਨਾਂ ਪਾਣੀ ਵਿਚ ਰਹਿਣ ਵਾਲੇ ਕੀੜਿਆਂ ਤੋਂ ਵੀ ਨਖਿਧ ਹੈਂ ? ਇਕ ਪ੍ਰਮਾਤਮਾ ਦਾ ਭਰੋਸਾ ਛੱਡ ਕੇ ਤੂੰ ਕੇਵਲ ਹੱਡ ਮਾਸ ਦੇ ਪੁਤਲੇ 'ਤੇ ਭਰੋਸਾ ਕਰਕੇ ਆਪਣੇ ਗੁਰੂ ਵੱਲ ਪਿੱਠ ਕਰੀ ਬੈਠਾ ਹੈਂ। ਬਚਨ ਹੈ :-

*ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥*
*ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥*
*ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥*
*ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥*
*ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥*
*ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥*
*ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥ ੧॥* (ਅੰਗ ੯੫੫)

ਇਕ ਗੁਰੂ ਨੂੰ ਛੱਡ ਕੇ ਦੂਜੇ ਪਾਸੇ ਜਾਵਾਂਗੇ ਤਾਂ ਅੰਦਰ ਦਾ ਟਿਕਾਅ ਨਹੀਂ ਹੋਣਾ। ਇਕ ਬੇੜੀ ਵਿਚ ਭਰੋਸੇ ਨਾਲ ਬੈਠਾਂਗੇ ਤਾਂ ਬੇੜੀ ਕਿਨਾਰੇ ਜ਼ਰੂਰ ਲਾਏਗੀ। ਜਿਹੜੇ ਦੋ ਬੇੜੀਆਂ 'ਤੇ ਚੱਲਣਗੇ, ਯਕੀਨ ਜਾਣਿਉ, ਦੋ ਬੇੜੀਆਂ ਕਦੀ ਵੀ ਕਿਨਾਰੇ ਨਹੀਂ ਲਾਉਂਦੀਆਂ। ਜੇਕਰ ਇਕ ਸ਼ੀਸ਼ੇ ਵੱਲ ਦੇਖੋਗੇ ਤਾਂ ਸਾਡਾ ਚਿਹਰਾ ਇਕ ਦਿੱਸੇਗਾ, ਪਰ ਜੇਕਰ ਦੋ ਚਾਰ ਸ਼ੀਸ਼ੇ ਆਪਣੇ ਆਲੇ ਦੁਆਲੇ ਰੱਖ ਕੇ ਦੇਖੋਗੇ ਤਾਂ ਇਕ ਚਿਹਰੇ ਦੇ ਹਜ਼ਾਰਾਂ ਚਿਹਰੇ ਬਣ ਜਾਣਗੇ। ਜਿਹੜਾ ਇਕ ਨੂੰ ਛੱਡ ਕੇ ਕਈਆਂ ਦੇ ਭਰੋਸੇ 'ਤੇ ਜੀਵੇਗਾ, ਉਸ ਬੰਦੇ ਦੇ ਅੰਦਰ ਦੀ ਹਾਲਤ ਕੀ ਹੋਵੇਗੀ ?

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜ਼ਿਮੀਦਾਰਾ ਕਰਨ ਵਾਲੇ ਇਨਸਾਨ ਨੂੰ ਪਤਾ ਹੈ ਕਿ ਜਦੋਂ ਗਾਂ ਜਾਂ ਮੱਝ ਦਾ ਦੁੱਧ ਚੋਂਦੇ ਹਾਂ ਤਾਂ ਦੇਖੋ, ਜਿਹੜਾ ਵੱਛਾ ਆਪਣੀ ਮਾਂ ਦੇ ਦੁੱਧ 'ਤੇ ਭਰੋਸਾ ਰੱਖ ਕੇ ਆਪਣੀ ਮਾਂ ਦੇ ਕੋਲ ਜਾਏਗਾ ਤਾਂ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਉਸ ਨੂੰ ਅੰਮ੍ਰਿਤ ਵਰਗਾ ਦੁੱਧ ਵੀ ਮਿਲੇਗਾ ਅਤੇ ਇਥੋਂ ਤੱਕ ਕਿ ਭਾਵੇਂ ਗਾਂ ਨੂੰ ਪ੍ਰਮਾਤਮਾ ਨੇ ਬਾਹਵਾਂ ਨਹੀਂ ਦਿੱਤੀਆਂ, ਪਰ ਉਸ ਦੀ ਜੀਭ ਨੂੰ ਇਹੋ ਜਿਹਾ ਗੁਣ ਦਿੱਤਾ ਹੈ ਕਿ ਆਪਣੇ ਦੁੱਧ ਚੁੰਗਦੇ ਹੋਏ ਬੱਚੇ ਨੂੰ ਆਪਣੀ ਜੀਭ ਨਾਲ ਹੀ ਸ਼ਿੰਗਾਰੀ ਜਾਏਗੀ। ਜੇਕਰ ਵੱਛਾ ਆਪਣੀ ਮਾਂ ਕੋਲ ਜਾਏਗਾ ਤਾਂ ਉਸ ਵੱਛੇ ਨੂੰ ਵੀ ਦੁੱਧ ਮਿਲੇਗਾ, ਪਿਆਰ ਮਿਲੇਗਾ। ਉਸੇ ਖੁਰਲੀ ਵਿਚ ਬੱਝੀ ਹੋਈ ਦੂਜੀ ਗਾਂ ਹੈ। ਜੇਕਰ ਕਿਤੇ ਉਹੀ ਵੱਛਾ ਆਪਣੀ ਮਾਂ ਦੇ ਭੁਲੇਖੇ ਦੂਜੀ ਗਾਂ ਦੇ ਥਣਾਂ ਨੂੰ ਪੈ ਜਾਏ ਤਾਂ ਚੇਤੇ ਰੱਖੋ, ਨਾ ਉਸ ਨੂੰ ਦੁੱਧ ਮਿਲਦਾ ਹੈ ਤੇ ਨਾ ਕਦੀ ਪਿਆਰ ਮਿਲਦਾ ਹੈ। ਦੂਜੀ ਗਾਂ ਆਪਣੇ ਸਿੰਗਾਂ ਨਾਲ ਚੁੱਕ ਕੇ ਉਸ ਨੂੰ ਦੂਰ ਕਰ ਦਿੰਦੀ ਹੈ। ਭਾਈ ਗੁਰਦਾਸ ਕਹਿੰਦੇ

ਹਨ ਕਿ ਪਸ਼ੂ ਵੱਲ ਦੇਖ, ਜੇਕਰ ਇਕ ਵੱਛਾ ਆਪਣੀ ਮਾਂ 'ਤੇ ਭਰੋਸਾ ਰੱਖ ਕੇ ਚੱਲੇ ਤਾਂ ਇਸ ਨੂੰ ਅੰਮ੍ਰਿਤ ਵਰਗਾ ਦੁੱਧ ਅਤੇ ਪਿਆਰ ਮਿਲੇਗਾ। ਜੇਕਰ ਉਹੀ ਵੱਛਾ ਆਪਣੀ ਮਾਂ ਨੂੰ ਛੱਡ ਕੇ ਕਿਸੇ ਹੋਰ ਗਾਂ ਵੱਲ ਜਾਏਗਾ ਤਾਂ ਯਕੀਨ ਜਾਣੀਂ, ਪਿਆਰ ਦੀ ਥਾਂ ਉਸ ਨੂੰ ਕੇਵਲ ਸਿੰਗਾਂ ਤੇ ਲੱਤਾਂ ਦੀ ਠੋਕਰ ਹੀ ਮਿਲੇਗੀ।

ਭਾਈ ਗੁਰਦਾਸ ਜੀ ਨੇ ਦੂਜਾ ਬਚਨ ਕੀਤਾ ਕਿ ਹੰਸ ਦੀ ਖ਼ੁਰਾਕ ਮੋਤੀ ਹੈ। ਜੇਕਰ ਹੰਸ ਮਾਨ ਸਰੋਵਰ 'ਤੇ ਜਾਏਗਾ ਤਾਂ ਉਸ ਨੂੰ ਮੋਤੀ ਮਿਲਣਗੇ, ਪਰ ਜੇ ਉਹੀ ਹੰਸ ਮਾਨ ਸਰੋਵਰ ਨੂੰ ਛੱਡ ਕੇ ਦੂਜੇ ਪਾਸੇ ਟੋਏ, ਟਿੱਬਿਆਂ ਅਤੇ ਮਨੁੱਖ ਦੇ ਇਕੱਠੇ ਕੀਤੇ ਪਾਣੀ ਉੱਪਰ ਭਰੋਸਾ ਕਰੇਗਾ ਤਾਂ ਉਹ ਹੰਸ ਕਦੀ ਵੀ ਆਤਮਕ ਤੌਰ 'ਤੇ ਤ੍ਰਿਪਤ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਕਿ ਮੱਛੀ ਸਮੁੰਦਰ ਵਿਚ ਰਹਿੰਦੀ ਹੈ। ਇਹ ਠੀਕ ਹੈ ਕਿ ਸਮੁੰਦਰ ਦਾ ਪਾਣੀ ਖਾਰਾ ਹੈ ਅਤੇ ਤਲਾਬ ਨੂੰ ਇਕ ਮਨੁੱਖ ਨੇ ਬਣਾਇਆ ਹੈ। ਮੱਛੀ ਨੂੰ ਤਲਾਬ ਨੇ ਬੜੇ ਭੁਲੇਖੇ ਪਾਉਣੇ ਹਨ। ਕਿਉਂਕਿ ਮੱਛੀ ਨੂੰ ਥੱਲਿਉਂ ਚਮਕ ਵੀ ਦਿਖਾਈ ਦੇਵੇਗੀ। ਤਲਾਬ ਵਿਚ ਪਾਣੀ ਵੀ ਇੰਨਾ ਨਿਰਮਲ ਹੋਵੇਗਾ ਕਿ ਮੱਛੀ ਆਪਣੀਆਂ ਅੱਖਾਂ ਨੂੰ ਇਹ ਭਰੋਸਾ ਦੇਵੇ ਕਿ ਮੱਛੀ, ਦੇਖੀਂ ਕਿਤੇ ਇਸ ਚਮਕਦੇ ਤਲਾਬ ਨੂੰ ਦੇਖ ਕੇ ਇਸ ਉੱਪਰ ਭਰੋਸਾ ਨਾ ਕਰ ਬੈਠੀਂ, ਕਿਉਂਕਿ ਇਸ ਦਾ ਆਪਣਾ ਪਾਣੀ ਨਹੀਂ ਹੈ। ਜਿਸ ਦਿਨ ਕਿਸੇ ਨੇ ਨੱਕਾ ਖੋਲ੍ਹ ਦਿੱਤਾ ਤਾਂ ਉਸੀ ਦਿਨ ਤਲਾਬ ਨੇ ਸੁੱਕ ਜਾਣਾ ਹੈ।

ਦੂਜੀ ਗੱਲ ਇਹ ਹੈ ਕਿ ਜੇਕਰ ਇਸ ਪਾਣੀ 'ਤੇ ਭਰੋਸਾ ਕਰੇਂਗੀ ਤਾਂ ਤਲਾਬ ਦੀ ਗਹਿਰਾਈ ਤਾਂ ਕੁਝ ਫੁੱਟ 'ਤੇ ਜਾ ਕੇ ਖ਼ਤਮ ਹੋ ਜਾਵੇਗੀ, ਪਰ ਤੂੰ ਸਮੁੰਦਰ 'ਤੇ ਭਰੋਸਾ ਕਰਕੇ ਜੀਵੀਂ, ਕਿਉਂਕਿ ਜਿੰਨਾ ਮਰਜ਼ੀ ਤੂੰ ਡੂੰਘਾ ਸਮੁੰਦਰ ਵਿਚ ਉਤਰ ਜਾਏਂ, ਸਮੁੰਦਰ ਤੈਨੂੰ ਸ਼ਰਨ ਦੇਵੇਗਾ। ਤਲਾਬ ਦੀ ਤਹਿ ਤਾਂ ਕੁਝ ਮੀਟਰ ਤੋਂ ਬਾਅਦ ਆ ਜਾਂਦੀ ਹੈ ਪਰ ਸਮੁੰਦਰ ਵਿਚ ਜਿੰਨਾ ਮਰਜ਼ੀ ਡੁੱਬ ਜਾਈਂ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਸ ਦਾ ਭਾਵ ਕੀ ਸੀ ? ਭਾਈ ਸਾਹਿਬ ਕਹਿ ਰਹੇ ਹਨ ਕਿ ਬਾਹਰਮੁੱਖੀ ਭੇਖੀ ਲੋਕ ਇਕ ਤਲਾਬ ਦੀ ਤਰ੍ਹਾਂ ਹਨ। ਉਹਨਾਂ ਦੇ ਤਲਾਬ ਦਾ ਪਾਣੀ ਚਮਕਣ ਦਾ ਭੁਲੇਖਾ ਪਾਉਂਦੇ ਹਨ। ਉਹਨਾਂ ਦੇ ਅੰਦਰ ਦੀ ਚਮਕ ਲੰਘਦੀਆਂ ਹੋਈਆਂ ਮੱਛੀਆਂ ਨੂੰ ਪ੍ਰਭਾਵਿਤ ਕਰਦੀ ਹੈ, ਪਰ ਯਕੀਨ ਜਾਣਿਉ, ਤਾਲਾਬ ਦਾ ਪਾਣੀ ਵੀ ਆਪਣਾ ਨਹੀਂ। ਉਹ ਕਿਸੇ ਵੇਲੇ ਵੀ ਸੁੱਕਣਗੇ। ਯਕੀਨ ਕਰਨ ਵਾਲੀ ਮੱਛੀ ਤੜਫ-ਤੜਫ ਕੇ ਪਾਣੀ ਤੋਂ ਬਿਨਾਂ ਮਰੇਗੀ। ਜੇ ਨਾ ਸੁੱਕੇ ਤਾਂ ਯਾਦ ਰੱਖੀਂ, ਜਿਸ ਨੇ ਪਾਣੀ ਛੱਡਿਆ ਹੈ, ਕੱਲ ਨੂੰ ਫੜ ਕੇ ਆਪਣੇ ਮੂੰਹ ਦਾ ਸੁਆਦ ਵੀ ਬਣਾ ਲਏਗਾ। ਸੱਚ ਜਾਣੋ, ਉਹ ਕੇਵਲ ਮੱਛੀਆਂ ਫਸਾਉਣੀਆਂ ਜਾਣਦੇ ਹਨ। ਸਮੁੰਦਰ 'ਤੇ ਭਰੋਸਾ ਕਰ, ਗਹਿਰਾ ਜ਼ਰੂਰ ਹੈ। ਨਾਮ ਜੱਪਦਿਆਂ ਅਤੇ ਕਮਾਈ ਕਰਦਿਆਂ ਜ਼ੋਰ ਜ਼ਰੂਰ ਲੱਗਦਾ ਹੈ, ਪਰ ਸਮੁੰਦਰ 'ਤੇ ਭਰੋਸਾ ਕਰਨ ਵਾਲੀਏ ਮੱਛੀਏ ! ਚੇਤੇ ਰੱਖੀਂ, ਸਮੁੰਦਰ ਇੰਨਾ ਡੂੰਘਾ ਹੈ ਕਿ ਤੇਰੇ ਕੋਲ ਟੁੱਬੀ ਮਾਰਨ ਦੀ ਦਾਤ ਹੋਣੀ ਚਾਹੀਦੀ ਹੈ। ਸਮੁੰਦਰ ਕਦੀ ਵੀ ਇਨਕਾਰ ਕਰਕੇ ਨਹੀਂ

ਕਹੇਗਾ ਕਿ ਮੇਰਾ ਅੰਤ ਆ ਗਿਆ ਹੈ। ਚੇਤੇ ਰੱਖੀਂ, ਤਲਾਬ ਦਾ ਅੰਤ ਆਵੇਗਾ ਤਾਂ ਉਹ ਮੱਛੀ ਤੜਫੇਗੀ, ਪਰ ਸਮੁੰਦਰ ਵਿਚ ਡੁੱਬਣ ਵਾਲੀ ਮੱਛੀ ਨੂੰ ਅਸਗਾਹ ਸਮੁੰਦਰ ਕਦੀ ਵੀ ਤੜਫਣ ਨਹੀਂ ਦੇਵੇਗਾ। ਕਬੀਰ ਸਾਹਿਬ ਲਿਖਦੇ ਹਨ :-

*ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ॥*

ਥੋੜ੍ਹਾ ਜਿਹਾ ਪਾਣੀ ਸੀ ਤੇ ਝਿਊਰ ਸਵੇਰੇ ਜਾਲ ਲੈ ਕੇ ਆ ਗਿਆ। ਹੈਰਾਨਗੀ ਦੀ ਗੱਲ ਹੈ ਕਿ ਪਾਣੀ ਵੀ ਉਸ ਨੇ ਇਕੱਠਾ ਕੀਤਾ। ਮੱਛੀਆਂ ਵੀ ਲਿਆ ਕੇ ਉਸ ਨੇ ਛੱਡੀਆਂ, ਪਰ ਜਦੋਂ ਜਦੋਂ ਉਸ ਦੀ ਲੋੜ ਬਣੀ ਤਾਂ ਇਕ ਇਕ ਮੱਛੀ ਨੂੰ ਜਾਲ ਸੁੱਟ ਕੇ ਆਪਣੀ ਜਿਸਮ ਦੀ ਭੁੱਖ ਮਿਟਾਉਣ ਦੇ ਲਈ ਮੱਛੀ ਦੀ ਪੱਤ ਮਿੱਟੀ ਵਿਚ ਰੋਲਦਾ ਰਿਹਾ। ਇਸ ਲਈ ਇਸ ਝੀਊਰ 'ਤੇ ਕਦੀ ਵੀ ਭਰੋਸਾ ਨਾ ਕਰੀਂ। ਤਲਾਬ ਵੀ ਇਸ ਨੇ ਬਣਾਇਆ ਹੈ ਤੇ ਜਾਲ ਵੀ ਇਹ ਪਾਈ ਬੈਠਾ ਹੈ।

*ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ॥*

ਚੇਤੇ ਰੱਖੀਂ, ਜਿਸ ਦਿਨ ਇਸ ਝੀਊਰ ਤੋਂ ਤੇਰਾ ਮਨ ਅੱਕ ਜਾਏਗਾ ਤਾਂ ਉਸ ਦਿਨ ਤੂੰ ਸਮੁੰਦਰ ਨੂੰ ਚੇਤੇ ਕਰੇਂਗੀ। ਅਗਲਾ ਬਚਨ ਹੈ :-

*ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥*
*ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ॥*

(ਅੰਗ ੧੩੬੭)

ਜੇਕਰ ਰਾਜ ਦਰਬਾਰ ਵਿਚ ਨੌਕਰੀ ਕਰਨ ਵਾਲਾ ਇਕ ਅਹਿਲਕਾਰ ਆਪਣੇ ਰਾਜੇ ਨਾਲ ਗ਼ੱਦਾਰੀ ਕਰਕੇ ਚਲਾ ਜਾਏ ਤਾਂ ਯਕੀਨ ਜਾਣਿਉ, ਉਹ ਦੂਸਰੇ ਰਾਜੇ ਕੋਲ ਜਾਏਗਾ। ਉਹ ਰਾਜਾ ਦੋ ਚਾਰ ਦਿਨਾਂ ਲਈ ਥਾਪੜਾ ਤਾਂ ਜ਼ਰੂਰ ਦੇਵੇਗਾ, ਪਰ ਉਸ ਬੇਪਰਤੀਤੇ 'ਤੇ ਕਦੀ ਪ੍ਰਤੀਤ ਨਹੀਂ ਕਰੇਗਾ। ਰਾਜਾ ਉਸ ਨੂੰ ਕਹੇਗਾ ਕਿ ਜੇ ਇੰਨਾ ਸੁੱਖ ਉਸ ਦਾ ਮਾਣ ਕੇ ਵੀ ਤੂੰ ਉਸ ਦਾ ਨਹੀਂ ਰਿਹਾ ਤਾਂ ਮੇਰਾ ਕਿਵੇਂ ਬਣ ਕੇ ਰਹੇਂਗਾ ?

ਗੁਰੂ ਹਰਿਗੋਬਿੰਦ ਸਾਹਿਬ ਦਾ ਪੋਤਾ ਸੀ ਅਤੇ ਬਾਬੇ ਗੁਰਦਿੱਤੇ ਦਾ ਵੱਡਾ ਪੁੱਤਰ ਸੀ ਧੀਰਮੱਲ। ਗੁਰੂ ਹਰਿਰਾਇ ਸਾਹਿਬ ਜੀ ਦਾ ਵੱਡਾ ਭਰਾ ਸੀ ਧੀਰਮੱਲ। ਕਰਤਾਰਪੁਰ ਇਸ ਦਾ ਵਸੇਬਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦਾ ਇਕ ਅਤਿ-ਵਿਸ਼ਵਾਸ ਦਾ ਬੰਦਾ ਸੀ, ਜਿਸ ਦਾ ਨਾਮ ਸੀ ਦੀਵਾਨ ਨੰਦ ਚੰਦ। ਇਕ ਵਾਰੀ ਕਿਸੇ ਸਿੱਖ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਿਆ। ਉਹ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਸਰੂਪ ਲੈ ਕੇ ਆਇਆ। ਉਸ ਦੇ ਮਨ ਦੀ ਇੱਛਾ ਇਹ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ 'ਤੇ ਗੁਰੂ ਗੋਬਿੰਦ ਸਿੰਘ ਜੀ ਆਪਣੇ ਦਸਤਖ਼ਤ ਕਰ ਦੇਣ ਤਾਂਕਿ ਮੈਨੂੰ ਇਹ ਭਰੋਸਾ ਹੋ ਜਾਏ ਕਿ ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੈਂ ਲਿਖਿਆ ਹੈ, ਗੁਰੂ ਗੋਬਿੰਦ ਸਿੰਘ ਜੀ ਨੇ ਮੇਰੀ ਲਿਖਤ ਨੂੰ

ਪ੍ਰਵਾਨ ਕਰ ਲਿਆ ਹੈ।

ਉਸ ਸਿੱਖ ਨੇ ਲਿਖਾਈ ਬੜੀ ਸੋਹਣੀ ਕੀਤੀ ਸੀ। ਚਾਰ ਚੁਫੇਰੇ ਉਸ ਨੇ ਸੁਨਹਿਰੀ ਰੰਗ ਦੀਆਂ ਵੇਲਾਂ ਪਾਈਆਂ ਸਨ। ਉਹ ਸਿੱਖ ਦੀਵਾਨ ਨੰਦ ਚੰਦ ਨੂੰ ਕਹਿਣ ਲੱਗਾ ਕਿ ਤੁਸੀਂ ਇਕ ਕੰਮ ਕਰੋ, ਇਹ ਬੀੜ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਲੈ ਜਾਉ ਤੇ ਮੈਨੂੰ ਇਸ ਉੱਤੇ ਦਸਤਖ਼ਤ ਕਰਾ ਦਿਉ, ਕਿਉਂਕਿ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਅਤੀ ਨਜ਼ਦੀਕੀ ਹੋ। ਦੀਵਾਨ ਨੇ ਸਰੂਪ ਦੇਖਿਆ। ਇਤਿਹਾਸ ਕਹਿੰਦਾ ਹੈ ਕਿ ਉਸ ਦਾ ਮਨ ਬੇਈਮਾਨ ਹੋ ਗਿਆ। ਦੀਵਾਨ ਨੰਦ ਚੰਦ ਦੇ ਮਨ ਵਿਚ ਆਇਆ ਕਿ ਇਹ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਮੈਂ ਆਪਣੇ ਕੋਲ ਕਿਉਂ ਨਾ ਰੱਖ ਲਵਾਂ। ਸਿਆਣੇ ਲੋਕ ਇਹ ਗੱਲ ਕਹਿੰਦੇ ਹਨ ਕਿ ਚੋਰੀ ਤਾਂ ਹਰ ਕਿਸਮ ਦੀ ਮਾੜੀ ਹੈ, ਪਰ ਰੱਬ ਕਰੇ, ਤੂੰ ਧਾਰਮਿਕ ਗ੍ਰੰਥ ਦੀ ਚੋਰੀ ਨਾ ਕਰ ਲਏਂ। ਕਿਉਂਕਿ ਜਦੋਂ ਵੀ ਕੋਈ ਪੋਥੀ, ਗ੍ਰੰਥ ਤੇ ਗੁਟਕੇ ਦੀ ਚੋਰੀ ਕਰਕੇ ਬਾਣੀ ਪੜ੍ਹੇਗਾ ਤਾਂ ਬਾਣੀ ਪੜ੍ਹਨ ਤੋਂ ਪਹਿਲਾਂ ਉਸ ਨੂੰ ਇਹ ਖ਼ਿਆਲ ਆਵੇਗਾ ਕਿ ਮੈਂ ਫਲਾਨੀ ਥਾਂ ਤੋਂ ਚੋਰੀ ਕੀਤੀ ਹੈ। ਜਿਹੜੇ ਅੰਦਰ ਨੂੰ ਧੋਣਾ ਹੈ, ਉਹ ਖ਼ਿਆਲ ਤਾਂ ਪਨਪਣ ਲੱਗ ਜਾਏਗਾ।

ਦੀਵਾਨ ਨੰਦ ਚੰਦ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਦੇਖਿਆ ਤੇ ਮਨ ਬੇਈਮਾਨ ਹੋ ਗਿਆ। ਉਸ ਸਿੱਖ ਨੇ ਰੋਜ਼ ਪੁੱਛਣਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਹੀ ਪ੍ਰਆ ਦਿੱਤੀ ਹੈ ? ਉਸ ਨੇ ਉੱਤਰ ਦੇਣਾ, ਨਹੀਂ, ਅਜੇ ਗੁਰੂ ਗੋਬਿੰਦ ਸਿੰਘ ਜੀ ਕੋਲ ਸਮਾਂ ਨਹੀਂ। ਅਖ਼ੀਰ 'ਤੇ ਉਹ ਵਿਚਾਰਾ ਇੰਨਾ ਬੇਹਬਲ ਹੋਇਆ ਕਿ ਉਸ ਨੇ ਬੈਰਾਗ ਵਿਚ ਆ ਕੇ ਅਰਦਾਸ ਕੀਤੀ— ਧੰਨ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ, ਮੈਂ ਇੰਨੀ ਮਿਹਨਤ ਨਾਲ ਸਰੂਪ ਲਿਖ ਕੇ ਲਿਆਇਆ ਹਾਂ ਅਤੇ ਕਈ ਦਿਨਾਂ ਦਾ ਇਥੇ ਬੈਠਾ ਹਾਂ, ਪਰ ਮੇਰੀ ਕੋਈ ਸੁਣਵਾਈ ਨਹੀਂ ਹੋਈ।

ਗੁਰੂ ਗੋਬਿੰਦ ਸਿੰਘ ਜੀ ਨੇ ਭਰੇ ਹੋਏ ਦਰਬਾਰ ਵਿਚੋਂ ਇਕ ਸਿੰਘ ਭੇਜਿਆ। ਉਸ ਸਿੱਖ ਨੂੰ ਆਪਣੇ ਕੋਲ ਬੁਲਾਇਆ ਅਤੇ ਕਿਹਾ, ਤੂੰ ਇੰਨਾ ਉਦਾਸ ਕਿਉਂ ਹੈਂ ? ਉਸ ਨੇ ਸਾਰੀ ਦਾਸਤਾਨ ਦੱਸੀ ਅਤੇ ਬੇਨਤੀ ਕੀਤੀ ਕਿ ਕੀ ਆਪ ਜੀ ਕੋਲ ਸਮਾਂ ਨਹੀਂ ਹੈ ? ਆਪ ਜੀ ਸਹੀ ਨਹੀਂ ਪਾ ਸਕੇ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, ਮੈਨੂੰ ਤਾਂ ਸਰੂਪ ਕਿਸੇ ਨੇ ਦਿਖਾਇਆ ਹੀ ਨਹੀਂ। ਦੀਵਾਨ ਨੰਦ ਚੰਦ ਨੂੰ ਬੁਲਾਇਆ ਪਰ ਉਹ ਸਤਿਗੁਰੂ ਨੂੰ ਛੱਡ ਕੇ ਰਾਤੋ ਰਾਤ ਆਨੰਦਪੁਰ ਛੱਡ ਕੇ ਚਲਾ ਗਿਆ। ਕਿਸੇ ਪਾਤਿਸ਼ਾਹ ਦਾ ਕੋਈ ਸਿੱਖ ਕਿਸੇ 'ਤੇ ਭਰੋਸਾ ਕਰਕੇ ਜੀਏ ਅਤੇ ਉਸ ਦੇ ਨਾਲ ਜੇਕਰ ਕੋਈ ਦਗ਼ਾ ਕਰੇ ਤਾਂ ਉਸ ਬੰਦੇ ਨੂੰ ਕਿਤੇ ਵੀ ਥਾਂ ਨਹੀਂ ਮਿਲੇਗੀ। ਦੀਵਾਨ ਨੰਦ ਚੰਦ ਦੇ ਮਨ ਵਿਚ ਆਇਆ ਕਿ ਮੈਂ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਕੀ ਲੈਣਾ ਹੈ। ਉਸ ਨੇ ਆਨੰਦਪੁਰ ਸਾਹਿਬ ਤੋਂ ਆਪਣਾ ਸਾਜ਼ੋ-ਸਾਮਾਨ ਚੁੱਕਿਆ ਤੇ ਕਰਤਾਰਪੁਰ ਧੀਰਮੱਲੀਆਂ ਦੇ ਕੋਲ ਆ ਗਿਆ। ਉਸ ਨੇ ਸੋਚਿਆ ਕਿ ਮੈਂ ਧੀਰਮੱਲ ਨੂੰ

ਦੱਸਾਂਗਾ ਕਿ ਮੈਂ ਗੁਰੂ ਗੋਬਿੰਦ ਸਿੰਘ ਦਾ ਨਜ਼ਦੀਕੀ ਹਾਂ ਤੇ ਉਹਨਾਂ ਨੂੰ ਛੱਡ ਕੇ ਤੇਰੇ ਕੋਲ ਆਇਆ ਹਾਂ। ਇਹ ਸੋਚ ਕੇ ਹੀ ਉਹਨਾਂ ਦੇ ਘਰ ਵਿਚ ਪ੍ਰਵੇਸ਼ ਕੀਤਾ ਤੇ ਧੀਰ ਮੱਲੀਆਂ ਨੇ ਇਕ ਗੱਲ ਕਹੀ ਕਿ ਇਸ ਬੰਦੇ 'ਤੇ ਭਰੋਸਾ ਨਾ ਕਰਿਉ। ਇਹ ਇੰਨੇ ਸਾਲ ਆਪਣੇ ਗੁਰੂ ਦੇ ਘਰ ਦਾ ਅੰਨ ਖਾ ਕੇ ਉਸ ਦਾ ਨਾ ਬਣਿਆ ਤਾਂ ਇਸ ਨੇ ਕੱਲ ਨੂੰ ਸਾਡਾ ਵੀ ਨਹੀਂ ਬਣਨਾ। ਜਦੋਂ ਨੰਦ ਚੰਦ ਦਰਵਾਜ਼ੇ ਵਿਚੋਂ ਨਿਕਲਣ ਲੱਗਾ ਤਾਂ ਧੀਰ ਮੱਲੀਆਂ ਮਸੰਦਾਂ ਨੇ ਉਸ ਦੇ ਦੋ ਟੁੱਕੜੇ ਕਰ ਦਿੱਤੇ।

ਮਹਾਰਾਜ ਜੀ ਨੇ ਕਿਹਾ ਕਿ ਯਕੀਨ ਜਾਣੋ, ਜਿਹੜਾ ਮੱਥੇ ਵੀ ਟੇਕੇ ਤੇ ਭਰੋਸਾ ਵੀ ਨਾ ਕਰੇ ਤਾਂ ਉਸ ਬੰਦੇ ਦਾ ਕੀ ਕਰੀਏ ? ਉਸ ਦੀਆਂ ਤਾਂ ਜੜ੍ਹਾਂ ਹੀ ਪੁੱਟੀਆਂ ਜਾਣਗੀਆਂ। ਆਪ ਆਸਾ ਦੀ ਵਾਰ ਪੜ੍ਹਦੇ ਹੋ। ਇਕ ਬਚਨ ਆਉਂਦਾ ਹੈ :-

*ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*

(ਆਸਾ ਦੀ ਵਾਰ)

ਕੋਈ ਮੱਥਾ ਵੀ ਟੇਕਦਾ ਹੈ ਤੇ ਅੱਗੋਂ ਗੱਲ ਮੰਨਣ ਲਈ ਤਿਆਰ ਵੀ ਨਹੀਂ ਤਾਂ ਸਮਝੋ ਉਹ ਡੁੱਬਾ ਹੀ ਡੁੱਬਾ। ਜੇਕਰ ਇਕ 'ਤੇ ਭਰੋਸਾ ਕਰਕੇ ਜੀਵਾਂਗੇ ਤਾਂ ਹੀ ਆਤਮਕ ਆਨੰਦ ਜਾਣਾਂਗੇ।

*ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ*
*ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ॥* (ਅੰਗ ੮੫੯)

ਇਕ ਪ੍ਰਮਾਤਮਾ 'ਤੇ ਜੇਕਰ ਕੋਈ ਭਰੋਸਾ ਕਰਕੇ ਜੀਵੇਗਾ ਤਾਂ ਉਹ ਮਨ ਚਿੰਦੇ ਫਲ ਪਾਏਗਾ। ਬਾਬਾ ਫ਼ਰੀਦ ਜੀ, ਜਿਨ੍ਹਾਂ ਨੂੰ ਅਸੀਂ ਮੁਸਲਮਾਨ ਦਰਵੇਸ਼ ਕਹਿੰਦੇ ਹਾਂ, ਉਹ ਕਹਿੰਦੇ ਹਨ :-

*ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥*
*ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥*

(ਅੰਗ ੧੩੭੮)

ਬਾਬਾ ਜੀ ਨੇ ਬਾਣੀ ਵਿਚ ਕਿਹਾ :-

*ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥* (ਅੰਗ ੯੫੧)

ਜਿਸ ਦਾ ਗੁਰੂ ਅੰਨ੍ਹਾ ਹੈ, ਆਪ ਠੋਕਰਾਂ ਪਿਆ ਖਾਂਦਾ ਹੈ ਤਾਂ ਚੇਤੇ ਰੱਖੋ, ਉਹ ਆਪਣੇ ਸਿੱਖਾਂ ਨੂੰ ਕਿਵੇਂ ਕਿਨਾਰੇ ਲਾ ਲਵੇਗਾ ? ਕਬੀਰ ਸਾਹਿਬ ਕਹਿੰਦੇ ਹਨ, ਮਨਾ ! ਸ਼ਰਮ ਕਰ। ਇੰਨੇ ਵੱਡੇ ਗੁਰੂ ਨੂੰ ਛੱਡ ਕੇ ਲੋਕਾਂ ਦੇ ਦਰ 'ਤੇ ਠੋਕਰਾਂ ਖਾਂਦੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ :-

*ਸੁਆਮੀ ਕੋ ਗ੍ਰਿਹ ਜਿਉ ਸਦਾ ਸੁਆਨ ਤਜਤ ਨਹੀ ਨਿਤ॥*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥*

(ਅੰਗ ੧੪੨੮)

ਆਪਾਂ ਆਪਣੇ ਘਰ ਵਿਚ ਕੁੱਤਾ ਰੱਖਦੇ ਹਾਂ। ਉਸ ਕੁੱਤੇ ਅੱਗੇ ਤੁਸੀਂ ਸੁੱਕੀ ਰੋਟੀ ਪਾਉ ਤਾਂ ਉਹ ਸੁੱਕੀ ਰੋਟੀ ਵੀ ਖਾ ਲਵੇਗਾ। ਤੁਸੀਂ ਉਸ ਨੂੰ ਚੋਪੜੀ ਰੋਟੀ ਪਾਉ ਤਾਂ ਵੀ ਉਹ ਖਾ ਲਵੇਗਾ ਅਤੇ ਇੰਨੇ ਯਕੀਨ ਨਾਲ ਉਹ ਜੀਉਂਦਾ ਹੈ ਕਿ ਉਹ ਭੁੱਖ ਨਾਲ ਮਰ ਤਾਂ ਜਾਵੇਗਾ, ਪਰ ਤੁਹਾਡੇ ਬੂਹੇ ਨੂੰ ਛੱਡ ਕੇ ਕਦੀ ਗੁਆਂਢੀ ਦੇ ਬੂਹੇ 'ਤੇ ਪੂਛ ਨਹੀਂ ਹਿਲਾਏਗਾ। ਗੁਰੂ ਜੀ ਕਹਿੰਦੇ ਹਨ, ਐ ਮੂਰਖ ਇਨਸਾਨ ! ਘਰ ਵਿਚ ਰੱਖੇ ਕੁੱਤੇ ਤੋਂ ਹੀ ਕੁਝ ਸਿਖ ਲੈ ਕਿ ਆਪਣੇ ਮੁਰਸ਼ਦ 'ਤੇ ਕਿੰਨਾ ਕੁ ਭਰੋਸਾ ਚਾਹੀਦਾ ਹੈ ? ਇਕ ਪ੍ਰਮਾਤਮਾ 'ਤੇ ਭਰੋਸਾ ਕਰਕੇ ਜੀਏ। ਕਹਿਣਾ ਬੜਾ ਸੌਖਾ ਹੈ, ਪਰ ਗੁਰਮੁਖੋ ! ਯਕੀਨ ਕਰਕੇ ਦੇਖੋ, ਭਰੋਸੇ ਦਾ ਫਲ ਬੜਾ ਮਿੱਠਾ ਹੁੰਦਾ ਹੈ। ਜਿਹੜੇ ਇਕ 'ਤੇ ਭਰੋਸਾ ਕਰਕੇ ਜੀਉਣਗੇ, ਪ੍ਰਮਾਤਮਾ ਉਹਨਾਂ ਦੇ ਅੰਦਰ ਇਕਾਗਰਤਾ ਬਖ਼ਸ਼ੇਗਾ। ਉਹ ਕੂਕਰ ਹੀ ਕਾਹਦਾ ਜਿਹੜਾ ਭੌਂਕ ਕੇ ਆਪਣੇ ਮਾਲਕ ਦੇ ਦਰ ਦੀ ਚਾਕਰੀ ਨਾ ਕਰੇ। ਗੁਰੂ ਤੋਂ ਬਿਨਾਂ ਪਾਰ ਉਤਾਰਾ ਨਹੀਂ।

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਅੰਮ੍ਰਿਤ ਦੀ ਦਾਤ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਜੁੜੀਏ। ਆਪਣੇ ਨੇੜੇ-ਤੇੜੇ ਦੇ ਗੁਰਦੁਆਰਿਆਂ ਵਿਚ ਹਾਜ਼ਰੀ ਜ਼ਰੂਰ ਭਰੋ। ਜਿੰਨਾ ਵੀ ਗੁਰੂ ਦੇ ਨੇੜੇ ਜਾਉਗੇ, ਉੱਨਾ ਹੀ ਭਰੋਸਾ ਬਣੇਗਾ ਤੇ ਜਿੰਨਾ ਗੁਰੂ 'ਤੇ ਭਰੋਸਾ ਬੱਝੇਗਾ, ਉੱਨਾ ਹੀ ਆਤਮਕ ਜੀਵਨ ਅਸੀਂ ਮਾਣਾਂਗੇ। ਕਿਉਂਕਿ ਬਾਬੇ ਨੇ ਬਾਣੀ ਵਿਚ ਕਿਹਾ ਹੈ :-

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥*

(ਅੰਗ ੨੮੫)

ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

★★★

# ਧੰਨੁ ਧੰਨੁ ਰਾਮਦਾਸ ਗੁਰੁ

ਸਨਮਾਨ ਯੋਗ ਚਵਰ ਛਤਰ ਤਖ਼ਤ ਦੇ ਮਾਲਕ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਗੁਰਸਿੱਖ ਕੀਰਤਨੀਆਂ ਨੇ ਸ਼ਬਦ ਸਰਵਨ ਕਰਵਾਇਆ :-

*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥*

(ਅੰਗ ੬੬੭)

ਮਨ ਵਿਚ ਆਇਆ ਕਿ ਇਕ ਗੁਰਸਿੱਖ ਵਿਚ ਕਿੰਨੀ ਵੱਡੀ ਸਮਰਪਣ ਦੀ ਭਾਵਨਾ ਹੈ ਕਿ ਆਪਣੇ ਆਪ ਨੂੰ ਸਮਰਪਿਤ ਕਰਨਾ ਤੇ ਜੋ ਗੁਰੂ ਕਹਿ ਰਹੇ ਹਨ, ਆਪਣੀ ਜ਼ਿੰਦਗੀ ਵਿਚ ਕਦੀ ਵੀ ਇਹ ਖ਼ਿਆਲ ਨਹੀਂ ਲਿਆਉਣਾ ਕਿ ਗੁਰੂ ਨੇ ਇਹ ਗੱਲ ਕਿਉਂ ਕਹੀ, ਬਸ ਚੁੱਪ ਕਰਕੇ ਉਸ ਨੂੰ ਮੰਨ ਲੈਂਦਾ ਹੈ। ਜੋ ਗੁਰੂ ਕਹੇ ਉਸ ਨੂੰ ਭਲਾ ਜਾਣ ਕੇ ਸਤਿ-ਬਚਨ ਕਹਿ ਕੇ ਮੰਨ ਲੈਂਦਾ ਹੈ।

ਅੱਜ ਤੱਕ ਜਿਸ ਨੇ ਵੀ ਮੁਰਸ਼ਦ ਦੇ ਕੋਲੋਂ ਕੋਈ ਦਾਤ ਪ੍ਰਾਪਤ ਕੀਤੀ ਹੈ ਤਾਂ ਉਹਨਾਂ ਨੇ ਹੁਕਮ ਨੂੰ ਸਤਿਬਚਨ ਕਰਕੇ ਮੰਨਿਆ। ਦੇਖੋ, ਸਤਿ ਕਰਕੇ ਮੰਨਣ ਦਾ ਕੋਈ ਅੰਤਰੀਵ ਭਾਵ ਹੈ। ਕਈ ਵਾਰ ਇਨਸਾਨ ਹੁਕਮ ਮੰਨਦਾ ਹੈ, ਪਰ ਉਹ ਉਸ ਨੂੰ ਅੰਦਰੋਂ ਮੰਨਣ ਲਈ ਸਵੀਕਾਰ ਨਹੀਂ ਕਰਦਾ ਅਤੇ ਬਾਹਰੋਂ ਉਹ ਸਰੀਰਕ ਤੌਰ 'ਤੇ ਉਸ ਨੂੰ ਪ੍ਰਵਾਨ ਕਰ ਲੈਂਦਾ ਹੈ। ਅਸਲ ਵਿਚ ਬਾਹਰੋਂ ਕੇਵਲ ਕਰਮ ਕਰ ਲੈਣਾ ਅਤੇ ਅੰਦਰੋਂ ਉਸ ਹੁਕਮ ਨੂੰ ਪ੍ਰਵਾਨ ਨਾ ਕਰਨਾ, ਉਹ ਸਤਿ ਬਚਨ ਨਹੀਂ। ਸਤਿ ਬਚਨ ਉਹ ਹੈ ਕਿ ਅੰਦਰੋਂ ਵੀ ਭਲਾ ਕਰਕੇ ਉਸ ਨੂੰ ਜਾਣਨਾ ਤੇ ਬਾਹਰੋਂ ਵੀ ਭਲਾ ਕਰਕੇ ਉਸ ਨੂੰ ਜ਼ਿੰਦਗੀ ਵਿਚ ਕਮਾ ਲੈਣਾ। ਮਹਾਰਾਜ ਨੇ ਬਾਣੀ ਵਿਚ ਭਲਾ ਕਰਕੇ ਮੰਨਣ ਦੀਆਂ ਦੋ ਤਿੰਨ ਉਦਾਹਰਨਾਂ ਸਾਨੂੰ ਦਿੱਤੀਆਂ ਹਨ। ਪਹਿਲਾ ਬਚਨ ਹੈ :-

*ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥*

(ਅੰਗ ੧੨੪੭)

ਚੇਲਾ ਉਸ ਨੂੰ ਕਿਹਾ ਜਾਂਦਾ ਹੈ ਜਿਹੜਾ ਆਪਣਾ ਸਿਰ ਉਤਾਰ ਕੇ ਗੁਰੂ ਅੱਗੇ ਰੱਖ ਦੇਵੇ। ਹੁਣ ਸਿਰ ਉਤਾਰਨ ਦਾ ਕੀ ਭਾਵ ਹੈ ? ਇਕ ਤਾਂ ਹੈ ਬਾਹਰਮੁੱਖੀ ਸਿਰ ਭੇਟ ਕਰਨਾ। ਸਿਰ ਉਤਾਰਨ ਦੇ ਅੰਤਰੀਵ ਅਰਥ ਵੀ ਹਨ। ਇਕ ਹੈ ਆਪਣੀ ਹੰਗਤਾ ਦਾ ਸਿਰ ਵੱਢ ਕੇ ਭੇਟ ਕਰ ਦੇਣਾ ਤੇ ਦੂਜਾ ਹੈ ਆਪਣੀ ਮੱਤ ਨੂੰ ਬਿਲਕੁਲ ਤਿਆਗ ਦੇਣਾ ਅਤੇ ਇਸ ਤਰ੍ਹਾਂ ਗੁਰੂ ਕੋਲ ਜਾਣਾ ਜਿਵੇਂ ਮੇਰੀ ਆਪਣੀ ਮੱਤ ਕੋਈ ਨਹੀਂ। ਆਪਣੀ ਮੱਤ ਵੱਢ ਕੇ ਗੁਰੂ ਦੇ ਚਰਨਾਂ ਵਿਚ ਰੱਖ ਦੇਣੀ। ਮਹਾਰਾਜ ਕਹਿ ਰਹੇ ਹਨ :-

*ਸਤਿਗੁਰ ਕਾ ਭਾਣਾ ਮੰਨਿ ਲਏ*

ਸਤਿਗੁਰੂ ਦੇ ਭਾਣੇ ਨੂੰ, ਹੁਕਮ ਨੂੰ ਸਵੀਕਾਰ ਕਰ ਲੈ।

*ਸਬਦੁ ਰਖੈ ਉਰ ਧਾਰਿ॥* (ਅੰਗ ੧੨੪੭)

ਗੁਰੂ ਦੇ ਭਾਣੇ ਨੂੰ ਮੰਨਦਿਆਂ ਹਿਰਦੇ ਵਿਚ ਸ਼ਬਦ ਟਿਕਾ ਲੈ। ਜਿਸ ਦੇ ਅੰਦਰ ਸ਼ਬਦ ਹੈ, ਉਹ ਕਦੀ ਤਰਕ ਨਹੀਂ ਕਰੇਗਾ। ਦੂਜਾ ਬਚਨ :-

*ਜੈਸੀ ਆਗਿਆ ਕੀਨੀ ਠਾਕੁਰਿ*

ਜੋ ਗੁਰੂ ਨੇ ਹੁਕਮ ਕੀਤਾ।

*ਤਿਸ ਤੇ ਮੁਖੁ ਨਹੀ ਮੋਰਿਓ॥*

ਬਾਹਰਮੁੱਖੀ ਅਰਥ ਕਰਾਂਗੇ ਕਿ ਗੁਰੂ ਵੱਲ ਪਿੱਠ ਨਹੀਂ ਕੀਤੀ। ਜੇ ਬਾਹਰੋਂ ਸਤਿ ਕਰਕੇ ਮੰਨਿਆ ਹੈ ਤਾਂ ਉਸ ਦੇ ਅੰਦਰ ਦੀ ਅਵਸਥਾ ਕਿੰਨੀ ਉੱਚੀ ਹੈ। ਅੰਦਰ ਕਦੀ ਸ਼ੰਕਾ ਉਪਜਣ ਨਹੀਂ ਦਿੱਤੀ।

*ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ*

ਅੰਦਰ ਸਹਿਜ, ਅਨੰਦ, ਟਿਕਾਅ ਹੈ। ਕੋਈ ਤਰਕ ਨਹੀਂ।

*ਉਠਿ ਉਆਹੂ ਕਉ ਦਉਰਿਓ॥* (ਅੰਗ ੧੦੦੦)

*ਆਗਿਆ ਮਹਿ ਭੂਖ ਸੋਈ ਕਰਿ ਸੂਖਾ*

ਉਸ ਦੀ ਆਗਿਆ ਵਿਚ ਭੁੱਖ ਨੂੰ ਵੀ ਸੁੱਖ ਮੰਨ ਲਿਆ। ਇਹ ਨਹੀਂ ਕਿਹਾ ਕਿ ਮਾਲਕਾ ! ਤੇਰੀ ਏਨੀ ਸੇਵਾ ਕਰਦਾ ਹਾਂ ਪਰ ਤੂੰ ਖਾਣ ਨੂੰ ਕੀ ਦਿੱਤਾ ? ਦੋ ਬਚਨ ਹਨ। ਇਕ ਤਾਂ ਹੈ ਕਿ ਜਦੋਂ ਅਸੀਂ ਮੱਥਾ ਟੇਕਦੇ ਹਾਂ ਤਾਂ ਉਦੋਂ ਬੜੀ ਵੱਡੀ ਸਮਰਪਤਾ ਹੈ। ਗੁਰੂ ਰਾਮਦਾਸ ਜੀ ਨੇ ਸਭ ਤੋਂ ਵੱਡਾ ਧਰਮ ਦੀ ਦੁਨੀਆਂ ਵਿਚ ਪੁੰਨ ਕਰਮ ਇਹ ਮੰਨਿਆ ਹੈ ਕਿ ਕਿਸੇ ਚੇਲੇ ਨੂੰ ਗੁਰੂ ਦੇ ਸਾਹਮਣੇ ਮੱਥਾ ਟੇਕਣ ਦੀ ਜਾਚ ਆ ਜਾਏ। ਦੂਜਾ ਕਿ ਮੱਥਾ ਟੇਕਣ ਦੇ ਨਾਲ ਨਾਲ ਉਸ ਨੂੰ ਗੁਰੂ ਦੇ ਸਾਹਮਣੇ ਹੱਥ ਜੋੜਨ ਦੀ ਜਾਚ ਆ ਜਾਏ। ਆਪ ਰੋਜ਼ ਬਚਨ ਪੜ੍ਹਦੇ ਹੋ :-

*ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥*

ਸਰੀਰ ਗਲ ਤੱਕ ਭਰਿਆ ਪਿਆ ਹੈ ਕਾਮ ਅਤੇ ਕ੍ਰੋਧ ਨਾਲ। ਮਹਾਰਾਜ ਕਹਿੰਦੇ ਹਨ ਕਿ ਜਦੋਂ ਗੁਰੂ ਮਿਲਦਾ ਹੈ ਉਦੋਂ ਕਾਮ ਕ੍ਰੋਧ ਦੇ ਇਸ ਤਰ੍ਹਾਂ ਟੁੱਕੜੇ-ਟੁੱਕੜੇ ਕਰ ਦਿੰਦਾ ਹੈ ਕਿ ਜਿਵੇਂ ਤੇਜ਼ ਧਾਰ ਖੰਡੇ ਨਾਲ ਕੋਈ ਚੀਜ਼ ਕੱਟੀ ਜਾਂਦੀ ਹੈ।

*ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥ ੧॥*

ਅੰਦਰੋਂ ਕਾਮ ਕ੍ਰੋਧ ਨੂੰ ਖੰਡਨ ਕਰ ਦਿੱਤਾ ਤੇ ਉਸ ਦੇ ਅੰਦਰ ਨਾਮ ਦੇ ਨਾਲ ਇਸ ਦੀ ਸਜਾਵਟ ਹੋ ਗਈ। ਇਸ ਦਾ ਅੰਦਰ ਚਮਕਾਂ ਮਾਰਨ ਲੱਗ ਪਿਆ। ਮਹਾਰਾਜ ਅੱਗੇ ਕਹਿੰਦੇ ਹਨ :-

*ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥*

ਹੱਥ ਜੋੜ, ਕਿਉਂਕਿ ਇਹੀ ਸਭ ਤੋਂ ਵੱਡਾ ਪੁੰਨ ਹੈ।

*ਕਰਿ ਡੰਡਉਤ ਪੁਨੁ ਵਡਾ ਹੇ॥ ੧॥ ਰਹਾਉ॥*

(ਕੀਰਤਨ ਸੋਹਿਲਾ)

ਗੁਰਮੁਖਾ ! ਤੈਨੂੰ ਮੱਥਾ ਟੇਕਣ ਦੀ ਜਾਚ ਆ ਜਾਵੇ, ਇਸ ਤੋਂ ਵੱਡਾ ਹੋਰ ਕੋਈ ਕਰਮ ਨਹੀਂ।

*ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥*
*ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥*

(ਅੰਗ ੧੦੦੦)

ਮੱਥਾ ਟੇਕਣਾ ਤੇ ਖਿੜੇ ਮੱਥੇ ਹੁਕਮ ਨੂੰ ਮੰਨ ਲੈਣਾ ਹੀ ਸਹੀ ਕਰਮ ਹੈ। ਤੁਸੀਂ ਕਦੀ ਦੇਖੋਗੇ ਕਿ ਆਪਣੇ ਤੋਂ ਵੱਡਾ ਜਦੋਂ ਕੋਈ ਚੀਜ਼ ਕਿਸੇ ਨੂੰ ਭੇਟਾ ਕਰਦਾ ਹੈ ਤਾਂ ਆਮ ਤੌਰ 'ਤੇ ਅਦਬ ਕਰਨ ਵਾਲਾ ਵਸਤੂ ਨੂੰ ਚੁੱਕ ਕੇ ਆਪਣੇ ਮੱਥੇ 'ਤੇ ਲਗਾਉਂਦਾ ਹੈ। ਇਸ ਦਾ ਮਤਲਬ ਕੀ ਹੈ ? ਬਸਤਰ ਮਿਲਦਾ ਹੈ ਗੁਰੂ ਵੱਲੋਂ, ਭਾਵਨਾ ਵਾਲਾ ਸਿੱਖ ਉਸ ਨੂੰ ਆਪਣੇ ਮਸਤਕ 'ਤੇ ਲਗਾਉਂਦਾ ਹੈ। ਸ਼ਰਧਾ ਨਾਲ ਗੁਰੂ ਕੋਲੋਂ ਮਿਲੀ ਹੋਈ ਚੀਜ਼ ਨੂੰ ਆਪਣੇ ਮੱਥੇ 'ਤੇ ਲਗਾਉਂਦਾ ਹੈ। ਇਹ ਕਿਉਂ ? ਇਸ ਦਾ ਕੋਈ ਅੰਤਰੀਵ ਭਾਵ ਹੈ। ਮੱਥਾ ਟੇਕਣ ਦਾ ਮਤਲਬ ਹੈ ਆਪਣੀ ਸਿਆਣਪ ਨੂੰ ਸਮਰਪਿਤ ਕਰਨਾ ਤੇ ਮੱਥੇ ਲਾਉਣ ਦਾ ਮਤਲਬ ਹੈ, ਮਾਲਕਾ ! ਮੈਂ ਬਿਲਕੁਲ ਸ਼ੰਕਾ ਨਹੀਂ ਕਰਾਂਗਾ। ਤੂੰ ਭਾਵੇਂ ਪਾਟੀ ਲੀਰ ਦੇ ਦਿੱਤੀ, ਇਹ ਵੀ ਮੇਰੇ ਸਿਰ ਦਾ ਤਾਜ ਹੈ। ਬੱਧਾ ਚੱਟੀ ਕੋਈ ਗੱਲ ਮੰਨਣੀ ਤੇ ਭਾਵਨਾ ਨਾਲ ਮੰਨਣੀ ਇਸ ਦੇ ਵਿਚ ਵੀ ਅੰਤਰ ਹੈ। ਗੁਰੂ ਅੰਗਦ ਸਾਹਿਬ ਦੇ ਬਚਨ ਹਨ :-

*ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥* (ਅੰਗ ੭੮੭)

ਜੇ ਕਹੇ ਕਿ ਮੈਂ ਮੰਨਣਾ ਨਹੀਂ ਸੀ, ਪਰ ਮੈਂ ਬੱਧਾ ਚੱਟੀ ਮੰਨ ਰਿਹਾ ਹਾਂ। ਕਿਉਂਕਿ ਜਿਹੜੀ ਗੁਰੂ ਤੇ ਸਿੱਖ ਦੀ ਸਾਂਝ ਹੈ, ਉਹ ਬੱਧਾ ਚੱਟੀ ਨਹੀਂ, ਸਗੋਂ ਉਹ ਮਨ ਦੇ ਚਾਉ ਅਤੇ ਅੰਦਰ ਦੀ ਭਾਵਨਾ 'ਤੇ ਨਿਰਭਰ ਹੈ।

*ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ॥* (ਅੰਗ ੭੮੭)

ਤੁਹਾਡੇ ਅੰਦਰ ਚਾਅ ਹੋਵੇ।

ਆਪ ਸਭ ਨੂੰ ਪਤਾ ਹੈ ਕਿ ਧੰਨ ਗੁਰੂ ਰਾਮਦਾਸ ਜੀ ਦਾ ਲਾਹੌਰ ਦੀ ਧਰਤੀ 'ਤੇ ਬਾਬਾ ਹਰਿਦਾਸ ਜੀ ਦੇ ਗ੍ਰਿਹਿ ਵਿਖੇ ਆਗਮਨ ਹੋਇਆ ਹੈ। ਪਰ ਉਸ ਕਾਦਰ ਦੀ ਇਕ ਖੇਡ ਅਜਿਹੀ ਹੈ ਕਿ ਜਦੋਂ ਅਸੀਂ ਗੁਰੂ ਰਾਮਦਾਸ ਜੀ ਦੇ ਬਾਲਪਨ ਜੀਵਨ ਨੂੰ ਪੜ੍ਹਦੇ ਹਾਂ ਜਦੋਂ ਉਹਨਾਂ ਨੂੰ ਭਾਈ ਜੇਠਾ ਜੀ ਕਿਹਾ ਜਾਂਦਾ ਸੀ। ਅਜੇ ਕੁਝ ਸਮਾਂ ਹੀ ਬਤੀਤ ਹੋਇਆ ਹੈ ਅਤੇ ਮਾਂ ਦੇ ਪੂਰੇ ਚਿਹਰੇ ਦੀ ਪਹਿਚਾਣ ਵੀ ਨਹੀਂ ਹੋਈ, ਪਰ ਪ੍ਰਮਾਤਮਾ ਵੱਲੋਂ ਮਾਤਾ ਜੀ ਨੂੰ ਸੱਦਾ ਆ ਗਿਆ। ਮੌਤ ਦਾ ਇਹ ਅਟੱਲ ਵਿਧਾਨ ਹੈ। ਉਹ ਇਹ ਕਦੀ ਨਹੀਂ ਦੇਖਦੀ ਕਿਸੇ ਦੇ ਘਰ ਦੇ ਬੱਚੇ, ਕਦੀ ਨਹੀਂ ਦੇਖਦੀ ਕਿਸੇ ਦੀ ਉਮਰ ਤੇ ਇਹੀ ਕਾਰਨ ਹੈ ਕਿ ਜਦੋਂ ਕਿਸੇ ਦੀ ਮੌਤ ਆਉਂਦੀ ਹੈ ਤਾਂ ਉਹ ਬਚਪਨ, ਜਵਾਨੀ, ਬੁਢੇਪਾ ਨਹੀਂ ਦੇਖਦੀ। ਗੁਰੂ ਜੀ ਨੇ ਕਿਤੇ ਵੀ ਬਾਣੀ ਵਿਚ ਨਹੀਂ ਕਿਹਾ ਕਿ ਮੌਤ ਬੁੱਢਿਆਂ ਹੋ ਕੇ ਆਉਂਦੀ ਹੈ। ਗੁਰੂ ਜੀ ਕਹਿੰਦੇ ਹਨ ਕਿ ਮੌਤ ਦਾ ਕੁਝ ਪਤਾ ਨਹੀਂ ਕਿ ਇਹ ਕਿਸ ਘੜੀ ਆ ਜਾਏ। ਬਚਪਨ ਵਿਚ ਵੀ ਆ ਸਕਦੀ ਹੈ, ਭਰ-ਜੋਬਨ ਵਿਚ ਵੀ ਆ ਸਕਦੀ ਹੈ। ਕਈ ਵਾਰ ਮਾਂ ਬੱਚੇ ਨੂੰ ਜਨਮ ਦਿੰਦੀ ਹੈ, ਬੱਚੇ ਨੂੰ ਜ਼ਿੰਦਗੀ ਮਿਲ ਰਹੀ ਹੁੰਦੀ ਹੈ ਤੇ ਮਾਂ ਦੀ ਮੌਤ ਹੋ ਜਾਂਦੀ ਹੈ। ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ :-

*ਗਗਾ ਗੋਬਿਦ ਗੁਣ ਰਵਹੁ*

ਗੋਬਿੰਦ ਦੇ ਗੁਣਾਂ ਨੂੰ ਚੇਤੇ ਕਰੋ। ਕਿੰਨੇ ਕੁ ਚੇਤੇ ?

*ਸਾਸਿ ਸਾਸਿ ਜਪਿ ਨੀਤ॥*

ਰੋਜ਼ਾਨਾ ਸੁਆਸ-ਸੁਆਸ ਚੇਤੇ ਕਰੋ। ਕਿਉਂ ਜੀ ? ਕਹਿਣ ਲੱਗੇ ਕਿ ਇਸ ਕਰਕੇ :-

*ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥* (ਅੰਗ ੨੫੪)

ਮੇਰੇ ਮਿੱਤਰਾ ! ਇਸ ਦੇਹੀ ਦਾ ਕੋਈ ਭਰੋਸਾ ਨਹੀਂ। ਇਸ ਕਰਕੇ ਨਾਮ ਜੱਪਣ ਵੱਲੋਂ ਕਦੀ ਦੇਰੀ ਨਾ ਕਰੀਂ, ਕਿਉਂਕਿ ਮੌਤ ਨੇ ਕਦੀ ਵੀ ਤੈਨੂੰ ਸਮਾਂ ਨਹੀਂ ਦੇਣਾ।

*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*

(ਅੰਗ ੨੫੪)

ਬੰਧ ਦਾ ਅਰਥ ਹੁੰਦਾ ਹੈ ਰੁਕਾਵਟ। ਜੇ ਅਸੀਂ ਇਹ ਤਰਲਾ ਮਾਰ ਕੇ ਕਹੀਏ ਕਿ ਅਜੇ ਬੱਚਾ ਹੈ, ਇਸ ਨੇ ਸੰਸਾਰ ਵਿਚ ਕੁਝ ਵੀ ਨਹੀਂ ਦੇਖਿਆ ਤਾਂ ਕੀ ਇਹ ਬਚਪਨ ਮੌਤ ਵਾਸਤੇ ਰੁਕਾਵਟ ਬਣ ਸਕਦਾ ਹੈ ? ਜੇ ਕਹੀਏ ਬਜ਼ੁਰਗ ਨੇ ਬੜੀ ਘਾਲਣਾ ਕੀਤੀ ਹੈ, ਅੱਜ ਘਾਲਣਾ

ਤੋਂ ਬਾਅਦ ਪੁੱਤ ਪੋਤਰੇ ਦੇ ਸੁੱਖ ਵੇਖਣ ਦਾ ਸਮਾਂ ਆਇਆ ਹੈ ਤਾਂ ਗੁਰਮੁਖੋ ! ਬੁਢੇਪੇ ਵਿਚ ਰੁੱਕਣ ਦਾ ਤਰਲਾ ਲਈਏ ਤਾਂ ਵੀ ਮੌਤ ਰੁਕੇਗੀ ਨਹੀਂ।

*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*
*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥* (ਅੰਗ ੨੫੪)

ਪ੍ਰਮਾਤਮਾ ਦੀ ਇਹ ਅਦੁੱਤੀ ਖੇਡ ਹੈ ਜਿਹੜੀ ਕੇਵਲ ਉਸ ਦੇ ਹੀ ਹੱਥ ਵਿਚ ਹੈ।

ਭਾਈ ਜੇਠਾ ਜੀ ਦੇ ਮਾਤਾ ਜੀ ਚਲਾਣਾ ਕਰ ਗਏ। ਪਿਤਾ ਜੀ ਨੇ ਪਰਵਰਿਸ਼ ਸ਼ੁਰੂ ਕੀਤੀ। ਪ੍ਰਮਾਤਮਾ ਦਾ ਉਥੇ ਵੀ ਇਕ ਹੋਰ ਭਾਣਾ ਵਾਪਰਿਆ। ਅਜੇ ਸੱਤ ਸਾਲ ਦੀ ਉਮਰ ਹੈ ਤੇ ਗੁਰੂ ਰਾਮਦਾਸ ਜੀ ਦੇ ਪਿਤਾ ਬਾਬਾ ਹਰਿਦਾਸ ਜੀ ਸੰਸਾਰ ਤੋਂ ਕੂਚ ਕਰ ਗਏ। ਮਾਤਾ ਦੀ ਚਿਖਾ ਨੂੰ ਵੀ ਪਿਤਾ ਨੇ ਗੋਦ ਚੁੱਕ ਕੇ ਦਿਖਾਈ ਸੀ, ਪਰ ਪਿਤਾ ਦੀ ਚਿੱਖਾ ਨੂੰ 7 ਸਾਲ ਦੇ ਭਾਈ ਜੇਠਾ ਜੀ ਨੇ ਅਗਨ ਦਿਖਾਈ। ਅੱਜ ਹੋਰ ਕੋਈ ਸਹਾਰਾ ਨਹੀਂ। ਬਰਾਦਰੀ ਹੈ, ਖ਼ੂਨ ਦੇ ਰਿਸ਼ਤੇ ਹਨ, ਪਰ ਕੋਈ ਸਾਂਭਣ ਵਾਲਾ ਨਹੀਂ। ਕੋਈ ਮਾਂ ਤੇ ਬਾਪ ਦਾ ਪਿਆਰ ਦੇਣ ਵਾਲਾ ਨਹੀਂ। ਸਿਰਫ਼ ਇਕ ਬਜ਼ੁਰਗ ਨਾਨੀ ਜੀ ਹਨ ਜਿਹੜੇ ਜਵਾਈ ਦੀ ਮੌਤ ਤੋਂ ਬਾਅਦ ਬਾਸਰਕੇ ਪਿੰਡ ਤੋਂ ਲਾਹੌਰ ਆ ਗਏ। ਬੱਚੇ ਦੀ ਪਰਵਰਿਸ਼ ਉਹਨਾਂ ਨੇ ਸ਼ੁਰੂ ਕੀਤੀ। ਕਿਉਂਕਿ ਰੋਟੀ ਦਾ ਹੋਰ ਕੋਈ ਸਾਧਨ ਨਹੀਂ ਸੀ, ਇਸ ਲਈ ਇਕ ਸਾਧਨ ਉਹਨਾਂ ਨੇ ਲੱਭਿਆ ਕਿ ਬੇਟਾ ! ਮੈਂ ਤੈਨੂੰ ਘੁੰਗਣੀਆਂ ਉਬਾਲ ਦੇਵਾਂਗੀ ਅਤੇ ਤੂੰ ਛੋਟੀ ਜਿਹੀ ਟੋਕਰੀ ਵਿਚ ਰੱਖ ਕੇ ਬਜ਼ਾਰ ਵਿਚ ਵੇਚ ਆਵੀਂ। ਉਸ ਦੇ ਨਾਲ ਤੇਰੇ ਪੇਟ ਦੀ ਭੁੱਖ ਵੀ ਦੂਰ ਹੋ ਜਾਵੇਗੀ ਅਤੇ ਮੇਰੀ ਵੀ। ਜਿੰਨੀ ਦੇਰ ਤੱਕ ਸੁਆਸ ਹਨ, ਇਹ ਜ਼ਿੰਦਗੀ ਦੇ ਦਿਨ ਅਸੀਂ ਦੁੱਖ ਸੁੱਖ ਨਾਲ ਕੱਟ ਲਈਏ।

ਅਸੀਂ ਸਾਰੇ ਹੀ ਗ੍ਰਹਿਸਤੀ ਹਾਂ। ਆਪਣੇ ਸੱਤ ਸਾਲ ਦੇ ਬੱਚੇ ਵੱਲ ਝਾਤੀ ਮਾਰੀਏ ਕਿ ਅਸੀਂ ਕਿੰਨਾ ਕੁ ਬੱਚੇ ਕੋਲੋਂ ਕੰਮ ਲੈਂਦੇ ਹਾਂ ? ਇਥੇ 20-22-25 ਸਾਲ ਦੇ ਬੱਚੇ ਵੀ ਆਪਣੇ ਪੈਰਾਂ 'ਤੇ ਖਲੋਂਦੇ ਨਹੀਂ। 7 ਸਾਲ ਦੀ ਉਮਰ ਵਿਚ ਜਿਸ ਵੇਲੇ ਲੋਕ ਆਪਣੇ ਬੱਚਿਆਂ ਦੀ ਜ਼ਿੰਦਗੀ ਦੀ ਨੀਂਹ ਪੱਕੀ ਕਰਦੇ ਹਨ, ਸਿੱਖਿਆ ਰਾਹੀਂ, ਪਰਵਰਿਸ਼ ਰਾਹੀਂ, ਉਥੇ ਉਸ ਉਮਰ ਵਿਚ ਗੁਰੂ ਰਾਮਦਾਸ ਜੀ ਲਾਹੌਰ ਦੀਆਂ ਗਲੀਆਂ ਵਿਚ ਘੁੰਗਣੀਆਂ ਵੇਚਦੇ ਪਏ ਹਨ ਅਤੇ ਲੋਕ ਖ਼ਰੀਦਦੇ ਹਨ। ਕੋਈ ਤਰਸ ਕਰਕੇ ਖ਼ਰੀਦ ਲੈਂਦਾ ਹੈ ਕਿ ਇਸ ਦਾ ਮਾਂ ਬਾਪ ਨਹੀਂ। ਇਸ ਤਰ੍ਹਾਂ ਆਪ ਦੀ ਰੋਜ਼ੀ ਚੱਲਦੀ ਹੈ। ਕੋਈ ਭੁੱਖ ਕਰਕੇ ਖ਼ਰੀਦਦਾ ਹੈ, ਪਰ ਸ਼ਰੀਕਾ ਬਰਾਦਰੀ ਵੱਸਣ ਨਹੀਂ ਦੇ ਰਹੀ। ਨਾਨੀ ਜੀ ਨੇ ਲਾਹੌਰ ਦੀ ਧਰਤੀ ਤੋਂ ਦੋਹਤੇ ਨੂੰ ਲਿਆ ਅਤੇ ਪਿੰਡ ਬਾਸਰਕੇ ਆ ਗਏ।

ਗੋਇੰਦਵਾਲ ਗੁਰੂ ਅਮਰਦਾਸ ਜੀ ਨੇ ਵਸਾਅ ਲਿਆ ਹੈ। ਗੋਇੰਦਵਾਲ ਪਿੰਡ ਬਾਸਰਕੇ ਹਜ਼ੂਰ ਦੀ ਜਨਮ ਭੂਮੀ ਹੈ। ਭਾਈ ਜੇਠਾ ਜੀ ਦਾ ਨਾਨਕਾ ਪਿੰਡ ਹੈ ਪਿੰਡ ਬਾਸਰਕੇ। ਉਥੇ ਹੀ ਹਜ਼ੂਰ ਗੁਰੂ ਅਮਰਦਾਸ ਜੀ ਗੁਰੂ ਰਾਮਦਾਸ ਜੀ ਦੀ ਨਾਨੀ ਜੀ ਨੂੰ ਮਿਲੇ ਹਨ। ਅਜੇ ਗੁਰੂ

ਪੱਦਵੀ 'ਤੇ ਬਿਰਾਜਮਾਨ ਹੋਏ ਸਨ। ਜਿਸ ਦਿਨ ਗੋਇੰਦਵਾਲ ਸਾਹਿਬ ਵੱਸ ਗਿਆ ਤੇ ਨਾਨੀ ਜੀ ਆਪਣੇ ਦੋਹਤੇ ਨੂੰ ਲੈ ਕੇ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਆ ਗਏ ਤਾਂ ਇਤਿਹਾਸ ਕਹਿੰਦਾ ਹੈ ਕਿ ਗੁਰੂ ਅਮਰਦਾਸ ਜੀ ਗੁਰਗੱਦੀ 'ਤੇ ਬਿਰਾਜਮਾਨ ਸਨ। ਭਾਈ ਜੇਠਾ ਜੀ ਨੇ ਦੀਦਾਰ ਕੀਤੇ। ਗੁਰੂ ਅਮਰਦਾਸ ਜੀ ਨੂੰ ਜਦੋਂ ਸਿੰਘਾਸਨ 'ਤੇ ਆਪਣੇ ਨੇਤਰਾਂ ਨਾਲ ਦੇਖਿਆ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਭੱਟਾਂ ਨੇ ਬਚਨ ਕੀਤਾ ਹੈ ਕਿ ਦੇਖਦਿਆਂ ਸਾਰ ਕਈ ਸਾਲਾਂ ਦਾ ਦੁੱਖ ਇਕ ਖਿਨ ਵਿਚ ਕੱਟਿਆ ਗਿਆ। ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਦਿਆਂ ਸਭ ਦੁੱਖ ਦੂਰ ਹੋ ਗਏ। ਆਪ ਨੇ ਉਥੇ ਹੀ ਵਸੇਬਾ ਕਰ ਲਿਆ। ਉਸ ਵੇਲੇ ਸਿਰਫ਼ ਇਕ ਬਿਆਸ ਦਾ ਹੀ ਘਾਟ ਸੀ। ਜਿਨ੍ਹਾਂ ਨੇ ਦਿੱਲੀ ਤੋਂ ਲਾਹੌਰ ਜਾਣਾ ਹੁੰਦਾ ਸੀ, ਇਸੇ ਘਾਟ ਤੋਂ ਦਰਿਆ ਨੂੰ ਪਾਰ ਕਰਦੇ ਸਨ। ਜਿਹੜੇ ਲਾਹੌਰ ਤੋਂ ਦਿੱਲੀ ਆਉਂਦੇ ਸਨ, ਸਿਰਫ਼ ਇਕੋ ਘਾਟ ਸੀ ਗੋਇੰਦਵਾਲ ਵਾਲਾ ਜਿਥੋਂ ਲੋਕ ਆਰ-ਪਾਰ ਹੁੰਦੇ ਸਨ। ਭਾਈ ਜੇਠਾ ਜੀ ਨੇ ਗੋਇੰਦਵਾਲ ਸਾਹਿਬ ਬਿਆਸ ਦੇ ਘਾਟ 'ਤੇ ਬੈਠ ਕੇ ਵੀ ਘੁੰਗਣੀਆਂ ਵੇਚੀਆਂ। ਦਿਨੇ ਘੁੰਗਣੀਆਂ ਵੇਚਣੀਆਂ ਤੇ ਸ਼ਾਮ ਨੂੰ ਗੁਰੂ ਦੀ ਸੇਵਾ ਵਿਚ ਆ ਜਾਣਾ। ਲੰਗਰ ਦੀ ਸੇਵਾ ਕਰਨੀ, ਬਰਤਨਾਂ ਦੀ ਸੇਵਾ ਕਰਨੀ। ਸੇਵਾ ਦੇ ਨਾਲ ਫਿਰ ਸਿਮਰਨ ਵੀ ਚੱਲ ਪਿਆ। ਇਹ ਵੀ ਸਪੱਸ਼ਟ ਹੈ ਕਿ ਵਿਧਾਤਾ ਨੇ ਜੋ ਕੁਝ ਵੀ ਕਰਨਾ ਹੁੰਦਾ ਹੈ, ਉਸ ਦੀ ਸਮੇਂ ਤੋਂ ਪਹਿਲਾਂ ਗੱਲ ਨਹੀਂ ਬਣਦੀ।

ਜਿਉਂ-ਜਿਉਂ ਉਹ ਸਮਾਂ ਨੇੜੇ ਆਉਂਦਾ ਹੈ, ਤਿਉਂ-ਤਿਉਂ ਪ੍ਰਮਾਤਮਾ ਉਹੋ ਜਿਹੀ ਬਿੱਧ ਬਣਾਈ ਜਾਂਦਾ ਹੈ। ਜਿਸ ਮੁਕਾਮ 'ਤੇ ਕਿਸੇ ਨੂੰ ਪਹੁੰਚਾਉਣਾ ਹੋਵੇ, ਸਮੇਂ ਦੇ ਨਾਲ-ਨਾਲ ਉਹੋ ਜਿਹੇ ਲੋਕ ਵੀ ਮਿਲੀ ਜਾਂਦੇ ਹਨ। ਇਹ ਉਸ ਦਾ ਅਸੂਲ ਹੈ। ਨਾਨੀ ਜੀ ਉਥੇ ਪ੍ਰਵਰਿਸ਼ ਕਰਦੇ ਰਹੇ। ਅੰਤ ਸਮਾਂ ਆਇਆ ਤਾਂ ਨਾਨੀ ਜੀ ਨੇ ਭਾਈ ਜੇਠਾ ਜੀ ਦੀ ਬਾਂਹ ਗੁਰੂ ਅਮਰਦਾਸ ਜੀ ਨੂੰ ਫੜਾਈ। ਨਾਨੀ ਜੀ ਨੇ ਕਿਹਾ, ਮਹਾਰਾਜ ! ਆਪ ਨਿਥਾਵਿਆਂ ਦੀ ਥਾਂ ਹੋ, ਇਸ ਦੀ ਅੱਜ ਦੁਨੀਆਂ 'ਤੇ ਕੋਈ ਥਾਂ ਨਹੀਂ। ਆਪ ਨਿਮਾਣਿਆਂ ਦੇ ਮਾਣ ਹੋ, ਇਸ ਦਾ ਕੋਈ ਮਾਣ ਨਹੀਂ। ਆਪ ਨਿਧਰਿਆਂ ਦੀ ਧਿਰ ਹੋ, ਇਸ ਦੀ ਕੋਈ ਧਿਰ ਨਹੀਂ। ਆਪ ਨਿਓਟਿਆਂ ਦੀ ਓਟ ਹੋ, ਇਸ ਦੀ ਕੋਈ ਓਟ ਨਹੀਂ। ਕ੍ਰਿਪਾ ਕਰੋ, ਇਸ ਨੂੰ ਆਪਣੇ ਚਰਨਾਂ ਵਿਚ ਥਾਂ ਦੇ ਦਿਉ।

ਹਜ਼ੂਰ ਮੁਸਕਰਾਏ ਅਤੇ ਮਨ ਵਿਚ ਮਾਨੋ ਇਹ ਕਹਿ ਰਹੇ ਸਨ ਕਿ ਮਾਂ ! ਸ਼ਾਇਦ ਤੂੰ ਨਹੀਂ ਦੇਖੇਂਗੀ। ਤੇਰੇ ਸਾਹਮਣੇ ਦੋਹਤਾ ਅੱਜ ਨਿਮਾਣਾ-ਨਿਥਾਵਾਂ ਪ੍ਰਤੀਤ ਹੁੰਦਾ ਹੈ, ਪਰ ਉਹ ਸਮਾਂ ਆਏਗਾ ਜਦੋਂ ਰਹਿੰਦੀ ਦੁਨੀਆਂ ਤੱਕ ਜਿਨ੍ਹਾਂ ਨੂੰ ਕਿਤੇ ਵੀ ਥਾਂ ਨਹੀਂ ਮਿਲੇਗੀ, ਇਸ ਦੇ ਚਰਨਾਂ ਵਿਚ ਝੁੱਕ ਕੇ ਨਿਥਾਵਿਆਂ ਨੂੰ ਥਾਂ ਮਿਲਿਆ ਕਰੇਗੀ। ਇਸ ਦਾ ਨਾਮ ਲੈ ਕੇ ਭੁੱਖੇ ਨੂੰ ਪ੍ਰਸ਼ਾਦਾ ਮਿਲਿਆ ਕਰੇਗਾ।

ਗੁਰੂ ਅਮਰਦਾਸ ਜੀ ਦੇ ਦਰ 'ਤੇ ਸੇਵਾ ਸ਼ੁਰੂ ਹੋ ਗਈ। ਫਿਰ ਜਦੋਂ ਸੇਵਾ ਸ਼ੁਰੂ ਹੋਈ ਤਾਂ ਗੁਰਮੁਖੋ ! ਤਨ ਮਨ ਸਭ ਕੁਝ ਗੁਰੂ ਨੂੰ ਸੌਂਪ ਦਿੱਤਾ। ਗੁਰੂ ਰਾਮਦਾਸ ਜੀ ਨੇ ਖ਼ੁੱਦ ਆਪਣੀ

ਰਸਨਾ ਤੋਂ ਇਹ ਬੋਲ ਕਹੇ ਹਨ ਕਿ ਸੇਵਾ ਉਹੀ ਚੰਗੀ ਹੈ, ਜਿਸ ਉੱਪਰ ਗੁਰੂ ਰੀਝ ਜਾਏ। ਜਿਸ ਦੀ ਸੇਵਾ 'ਤੇ ਗੁਰੂ ਪ੍ਰਸੰਨ ਹੋ ਜਾਵੇ, ਗੁਰੂ ਦੀ ਪ੍ਰਸੰਨਤਾ ਉਸ ਦੇ ਕਰੋੜਾਂ ਜਨਮਾਂ ਦੇ ਪਾਪ ਧੋ ਦਿੰਦੀ ਹੈ। ਗੁਰੂ ਰਾਮਦਾਸ ਜੀ ਦੇ ਬਚਨ ਹਨ :-

*ਸਾ ਸੇਵਾ ਕੀਤੀ ਸਫਲ ਹੈ*

ਕਾਹਦੇ ਲਈ ? ਦੁਨੀਆਂ ਨੂੰ ਦਿਖਾਉਣ ਲਈ ਨਹੀਂ। ਸੇਵਾ ਇਸ ਕਰਕੇ ਕਰਨੀ ਹੈ ਕਿ ਮੇਰਾ ਗੁਰੂ ਖ਼ੁਸ਼ ਹੋ ਜਾਏ।

*ਜਿਤੁ ਸਤਿਗੁਰ ਕਾ ਮਨੁ ਮੰਨੇ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥*

ਉਸ ਦਾ ਮਨ ਮੰਨ ਜਾਏ ਤਾਂ ਪਾਪ ਨਾਲ ਹੀ ਨਾਲ ਖ਼ਤਮ ਹੋ ਜਾਂਦੇ ਹਨ।

*ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥*

ਸੇਵਾ ਕਰਨ ਵਾਲਿਆਂ ਨੇ ਗੁਰੂ ਦੇ ਉਪਦੇਸ਼ ਨੂੰ ਸੁਣਿਆ ਤੇ ਗੁਰਮੁਖੋ ! ਇਕੱਲਾ ਸੁਣਿਆ ਹੀ ਨਹੀਂ :-

*ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥*
*ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥*

(ਅੰਗ ੩੧੪)

ਇਹ ਬੜੀ ਨਿਰਾਲੀ ਖੇਡ ਹੈ। ਗੁਰੂ ਦੀ ਸਿੱਖਿਆ ਲਈ ਅਤੇ ਮਨ ਉਸ ਵਿਚ ਭਿੱਜ ਗਿਆ। ਉਹ ਵੀ ਸਮਾਂ ਆਇਆ ਜਦੋਂ ਗੁਰੂ ਅਮਰਦਾਸ ਜੀ ਨੇ ਆਪਣੀ ਬੇਟੀ ਦਾ ਰਿਸ਼ਤਾ ਭਾਈ ਜੇਠਾ ਜੀ ਨਾਲ ਕਰ ਦਿੱਤਾ। ਜਦੋਂ ਵਿਆਹ ਹੋਇਆ ਤਾਂ ਵਿਆਹ ਤੋਂ ਬਾਅਦ ਗੁਰੂ ਰਾਮਦਾਸ ਜੀ ਦੇ ਅੰਦਰ ਕੋਈ ਅੰਤਰ ਨਹੀਂ, ਸਗੋਂ ਅੱਗੇ ਨਾਲੋਂ ਕਈ ਗੁਣਾ ਵੱਧ ਕੇ ਸੇਵਾ ਵਿਚ ਜੁੜ ਗਏ। ਦਿਨ ਰਾਤ ਬੀਬੀ ਭਾਨੀ ਜੀ ਤੇ ਭਾਈ ਜੇਠਾ ਜੀ ਸੇਵਾ ਵਿਚ ਜੁੜੇ ਰਹੇ।

ਇਸੇ ਸਮੇਂ ਦੇ ਦੌਰਾਨ ਹਜ਼ੂਰ ਨੇ ਗੋਇੰਦਵਾਲ ਸਾਹਿਬ ਬਾਉਲੀ ਬਣਵਾਣੀ ਸ਼ੁਰੂ ਕੀਤੀ। ਅੱਜ ਭਾਈ ਜੇਠਾ ਜੀ ਜਦੋਂ ਟੋਕਰੀ ਲੈ ਕੇ ਬਾਹਰ ਸੁੱਟਣ ਗਏ ਤਾਂ ਦੂਰੋਂ ਕੁਝ ਸੱਜਣ ਤੁਰੇ ਆਉਂਦੇ ਹਨ। ਉਹ ਕੋਈ ਹੋਰ ਨਹੀਂ ਹਨ, ਉਹ ਲਾਹੌਰ ਤੋਂ ਸੋਢੀ ਆਏ ਹਨ। ਕਹਿ ਰਹੇ ਹਨ ਕਿ ਸੁਣਿਆ ਹੈ ਆਪਣੇ ਹਰਿਦਾਸ ਦਾ ਪੁੱਤਰ ਗੁਰੂ ਅਮਰਦਾਸ ਜੀ ਦੇ ਘਰ ਵਿਆਹਿਆ ਹੋਇਆ ਹੈ। ਚੱਲੋ ਨਾਲੇ ਰਾਤ ਰਹਾਂਗੇ ਤੇ ਨਾਲੇ ਦੇਖਾਂਗੇ ਕਿ ਇਥੇ ਇਸ ਦੀ ਕਿੰਨੀ ਕੁ ਗੱਲਬਾਤ ਹੈ। ਏਨੇ ਚਿਰ ਨੂੰ ਹਜ਼ੂਰ ਨੇ ਟੋਕਰੀ ਸੁੱਟੀ ਤੇ ਉਹਨਾਂ ਨੇ ਪਹਿਚਾਣ ਲਿਆ। ਹਜ਼ੂਰ ਨੇ ਅਦਬ ਕੀਤਾ, ਪਰ ਕਿਸੇ ਨੇ ਸਿਰ 'ਤੇ ਪਿਆਰ ਨਹੀਂ ਦਿੱਤਾ। ਇਕ ਨੇ ਬਾਂਹ ਫੜੀ ਤੇ ਗੁਰੂ ਅਮਰਦਾਸ ਜੀ ਦੇ ਸਾਹਮਣੇ ਲਿਆ ਕੇ ਕਹਿਣ ਲੱਗਾ ਕਿ ਇਹ ਤੁਸੀਂ ਕੀ ਕੀਤਾ ?

ਮਹਾਰਾਜ ਨੇ ਕਿਹਾ, ਕੀ ਕੀਤਾ ? ਉਸ ਨੇ ਕਿਹਾ ਕਿ ਜਦੋਂ ਇਸ ਦੇ ਪਿਤਾ ਚਲੇ ਗਏ, ਇਸ ਦੀ ਮਾਤਾ ਚਲੀ ਗਈ ਤਾਂ ਇਹ ਵੀ ਕਿਉਂ ਨਾ ਉਹਨਾਂ ਦੇ ਨਾਲ ਚਲਿਆ ਗਿਆ। ਸਾਡੀ ਕੁਲ ਨੂੰ ਇਸ ਨੇ ਦਾਗ਼ ਲਾ ਦਿੱਤਾ ਹੈ। ਤੁਸੀਂ ਇਸ ਨੂੰ ਦਾਮਾਦ ਬਣਾ ਕੇ ਅਤੇ ਇਸ ਦੇ ਸਿਰ ਉੱਪਰ ਟੋਕਰੀ ਚੁਕਾ ਕੇ ਸਾਡੀ ਕੁਲ ਨੂੰ ਨੀਵਾਂ ਦਿਖਾ ਰਹੇ ਹੋ।

ਗੁਰੂ ਅਮਰਦਾਸ ਜੀ ਨੇ ਕਿਹਾ, ਕਿਹੜੀ ਟੋਕਰੀ ? ਕਹਿਣ ਲੱਗੇ, ਸਿਰ 'ਤੇ ਭਰੀ ਹੋਈ ਮਿੱਟੀ ਦੀ ਟੋਕਰੀ। ਹਜ਼ੂਰ ਨੇ ਕਿਹਾ, ਤੁਹਾਡੇ ਕੋਲ ਉਹ ਅੱਖਾਂ ਨਹੀਂ ਹਨ। ਇਸ ਦੇ ਸਿਰ 'ਤੇ ਟੋਕਰੀ ਨਹੀਂ, ਇਸ ਦੇ ਸਿਰ 'ਤੇ ਛੱਤਰ ਹੈ। ਭਾਈ ਸੇਠਾ ਜੀ ਕਹਿਣ ਲੱਗੇ, ਸੱਚੇ ਪਾਤਿਸ਼ਾਹ ! ਖਿਮਾ ਕਰਿਉ, ਇਹਨਾਂ ਨੂੰ ਤੁਹਾਡੇ ਘਰ ਦਾ ਕੋਈ ਪਤਾ ਨਹੀਂ। ਜਦੋਂ ਪ੍ਰਮਾਰਥ ਦੇ ਮਾਰਗ 'ਤੇ ਕੋਈ ਚੱਲਦਾ ਹੈ ਤਾਂ ਖ਼ੂਨ ਦੇ ਰਿਸ਼ਤੇ ਵੀ ਰੁਕਾਵਟ ਬਣਦੇ ਹਨ। ਜਦੋਂ ਪ੍ਰਮਾਰਥ ਦੇ ਰਾਹ 'ਤੇ ਚੱਲਣਾ ਹੈ ਤਾਂ ਮਿੱਤਰ ਸੱਜਣ ਵੀ ਕਈ ਵਾਰੀ ਰੋਕਦੇ ਹਨ। ਇਥੋਂ ਤੱਕ ਕਿ ਮਾਂ-ਬਾਪ, ਭੈਣ-ਭਰਾ ਵੀ ਰੋਕਦੇ ਹਨ। ਪਰ ਜਿਨ੍ਹਾਂ ਦੇ ਅੰਦਰ ਗੁਰੂ ਨੂੰ ਰੀਝਾਉਣ ਦੀ ਤਲਬ ਹੈ, ਉਹ ਸਾਰੀ ਦੁਨੀਆਂ ਛੱਡ ਦਿੰਦੇ ਹਨ, ਪਰ ਗੁਰੂ ਦਾ ਪੱਲਾ ਕਦੀ ਨਹੀਂ ਛੱਡਦੇ। ਗੁਰੂ ਰਾਮਦਾਸ ਜੀ ਦਾ ਇਕ ਬਚਨ ਹਨ :-

*ਅਬ ਹਮ ਚਲੀ ਠਾਕੁਰ ਪਹਿ ਹਾਰਿ॥*

ਠਾਕੁਰ ਪਹਿ ਹਾਰਿ ਦਾ ਮਲਤਬ ਹੈ ਸਾਰੀ ਹਉਮੈ ਨੂੰ ਛੱਡ ਕੇ ਮੈਂ ਹਾਰ ਕੇ ਤੁਹਾਡੇ ਚਰਨਾਂ ਵਿਚ ਆਇਆ ਹਾਂ :-

*ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ॥*

ਹੇ ਸਤਿਗੁਰੂ ! ਤੁਹਾਡੀ ਸ਼ਰਨ ਵਿਚ ਆ ਗਿਆ ਹਾਂ, ਰੱਖ ਲੈ ਜਾਂ ਧੱਕਾ ਮਾਰ ਦੇ।

*ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥* (ਅੰਗ ੫੨੭)

ਕਹਿੰਦੇ ਹਨ ਕਿ ਲੋਕਾਂ ਦੀਆਂ ਚਲਾਕੀਆਂ ਤੇ ਵਾਹ-ਵਾਹ ਮੈਂ ਅੱਗ ਵਿਚ ਫੂਕ ਦਿੱਤੀ ਹੈ।

*ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ॥*

(ਅੰਗ ੩੧੯)

ਕਹਿੰਦੇ ਹਨ ਕਿ ਮੈਂ ਫੂਕ ਦਿੱਤੀਆਂ ਹਨ ਵਡਿਆਈਆਂ। ਮਹਾਰਾਜ ਜੀ ਨੇ ਕਿਹਾ :-

*ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥*
*ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ॥* (ਅੰਗ ੭੫੫)
*ਕਹਿ ਕਬੀਰ ਅਬ ਜਾਨਿਆ॥*
*ਜਬ ਜਾਨਿਆ ਤਉ ਮਨੁ ਮਾਨਿਆ॥* (ਅੰਗ ੬੫੬)

ਇਕ ਸੁਹਾਗਣ ਬਸਤਰ ਖ਼ਰੀਦਦੀ ਹੈ ਬਾਜ਼ਾਰ ਵਿਚੋਂ। ਕੱਪੜਿਆਂ ਦੇ ਰੰਗ ਉਹ ਚੁਣ-

ਚੁਣ ਕੇ ਲਿਆਉਂਦੀ ਹੈ। ਉਸ ਦੇ ਪਤੀ ਨੇ ਕਹਿ ਦਿੱਤਾ ਕਿ ਤੇਰੇ ਤਨ ਦੇ ਉੱਪਰ ਇਸ ਰੰਗ ਦਾ ਕੱਪੜਾ ਮੈਨੂੰ ਬੜਾ ਚੰਗਾ ਲੱਗਦਾ ਹੈ ਤੇ ਉਹ ਕੱਪੜਾ ਖ਼ਰੀਦਣ ਚਲੀ ਗਈ। ਪਤੀ ਦੀ ਪ੍ਰਸੰਨਤਾ ਲਈ ਉਸਨੇ ਤਨ 'ਤੇ ਬਸਤਰ ਪਾਏ। ਜੇ ਗੁਆਂਢਣਾਂ ਇਕੱਠੀਆਂ ਹੋ ਕੇ ਕਹਿਣ ਕਿ ਇਹ ਕੀ ਤਨ 'ਤੇ ਜਿਹੜਾ ਤੂੰ ਕਪੜਾ ਪਾ ਲਿਆ ਹੈ, ਇਹ ਤਾਂ ਉੱਕਾ ਚੰਗਾ ਨਹੀਂ ਲੱਗਦਾ ਤਾਂ ਉਹ ਕਹਿੰਦੀ ਹੈ ਕਿ ਭੈਣੋ ! ਮੈਂ ਕੱਪੜੇ ਤੁਹਾਡੇ ਲਈ ਨਹੀਂ, ਆਪਣੇ ਸਾਈਂ ਲਈ ਪਾਏ ਹਨ। ਭਗਤ ਨਾਮਦੇਵ ਜੀ ਨੇ ਸ਼ਿੰਗਾਰ ਕੀਤਾ। ਦੁਨੀਆਂ ਨੇ ਕਿਹਾ, ਇਹ ਕੀ ਕੀਤਾ ? ਤਾਂ ਕਹਿਣ ਲੱਗੇ :-

*ਮੈ ਬਉਰੀ ਮੇਰਾ ਰਾਮੁ ਭਤਾਰੁ॥*

ਮੈਂ ਇਹ ਪਤੀ ਲਈ ਕੀਤਾ ਹੈ। ਸਾਈਂ ਲਈ ਕੀਤਾ ਹੈ।

*ਰਚਿ ਰਚਿ ਤਾ ਕਉ ਕਰਉ ਸਿੰਗਾਰੁ॥ ੧॥*
*ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ॥*
*ਤਨੁ ਮਨੁ ਰਾਮ ਪਿਆਰੇ ਜੋਗੁ॥ ੧॥ ਰਹਾਉ॥*

(ਅੰਗ ੧੧੬੪)

ਮਹਾਰਾਜ ਕਹਿਣ ਲੱਗੇ :-

*ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥*

(ਅੰਗ ੫੨੮)

*ਕਹਿ ਕਬੀਰ ਅਬ ਜਾਨਿਆ॥*
*ਜਬ ਜਾਨਿਆ ਤਉ ਮਨੁ ਮਾਨਿਆ॥* (ਅੰਗ ੬੫੬)
*ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥*
*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥*

(ਅੰਗ ੫੨੮)

ਹਜ਼ੂਰ ਨੇ ਦੁਨੀਆਂ ਦੇ ਰਿਸ਼ਤੇ ਦੀ ਪ੍ਰਵਾਹ ਨਹੀਂ ਕੀਤੀ। ਉਹਨਾਂ ਨੇ ਗੁਰੂ ਤੇ ਚੇਲੇ ਦੇ ਰਿਸ਼ਤੇ ਨੂੰ ਹੀ ਕਾਇਮ ਰੱਖਿਆ। ਦੇਖੋ, ਉਹਨਾਂ ਅੰਦਰ ਇੰਨੀ ਵੱਡੀ ਸਮਰਪਣ ਦੀ ਭਾਵਨਾ ਹੈ। ਸਭ ਕੁਝ ਸਹਿ ਗਏ। ਗੁਰੂ ਸਾਹਿਬ ਦੇ ਬਚਨ ਹਨ :-

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ*

ਸੁੱਖ ਦੇਵੇਂ ਤਾਂ ਤੇਰੀ ਅਰਾਧਨਾ ਹੈ।

*ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*

ਬਾਹਰੋਂ ਦੁੱਖ ਹੈ ਤੇ ਇਹ ਵੀ ਸੱਚ ਹੈ ਕਿ ਜੇਕਰ ਜੱਪਣ ਵਾਲੇ ਉੱਤੇ ਬਾਹਰੋਂ ਥੋੜਾ ਜਿਹਾ ਦੁੱਖ ਆਉਂਦਾ ਹੈ, ਸ਼ਾਇਦ ਆਮ ਦਿਨਾਂ ਵਿਚ ਨਹੀਂ ਤਾਂ ਉਸ ਦਿਨ ਪਤਾ ਲੱਗਦਾ ਹੈ ਕਿ ਮੇਰਾ ਪਿਆਰਾ, ਮੇਰਾ ਸਤਿਗੁਰੂ ਮੇਰੇ ਨਾਲ ਹੈ।

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ*

ਆਪਣਾ ਤਨ ਤੇ ਆਪਣਾ ਮਨ ਸਭ ਕੁਝ ਕੱਟ ਕੇ ਸਮਰਪਿਤ ਕਰ ਦੇਵਾਂ।

*ਵਿਚਿ ਅਗਨੀ ਆਪੁ ਜਲਾਈ॥*
*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥*
*ਨਾਨਕੁ ਗਰੀਬੁ ਢਹਿ ਪਇਆ ਦੁਆਰੈ*

ਹਾਰ ਕੇ ਮੈਂ ਗਰੀਬ ਤੇਰੇ ਦਰ 'ਤੇ ਆਇਆ ਹਾਂ।

*ਹਰਿ ਮੇਲਿ ਲੈਹੁ ਵਡਿਆਈ॥* (ਅੰਗ ੭੫੭)

ਹੇ ਪ੍ਰਭੂ ! ਆਪਣੀ ਸਿਫਤ ਦੇ ਕੇ ਮੈਨੂੰ ਮੇਲ ਲਉ। ਸੇਵਾਦਾਰ ਉਦੋਂ ਹੀ ਸੇਵਾ ਕਰਨ ਤੋਂ ਦੌੜਦੇ ਹਨ ਜਦੋਂ ਦੁਨੀਆਂ ਵੱਲ ਦੇਖਦੇ ਹਨ। ਸੇਵਾ ਹੱਥੀਂ ਕਰਨੀ ਤੇ ਹੁਕਮ ਨੂੰ ਸੱਚ ਕਰਕੇ ਮੰਨਣਾ। ਅੱਜ ਵੀ ਕੋਈ ਭਾਵਨਾ ਨਾਲ ਸੇਵਾ ਕਰੇ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਸ ਨੂੰ ਇਹ ਦਾਤਾਂ ਮਿਲਣਗੀਆਂ। ਕਹਿੰਦੇ ਹਨ, ਸੇਵਾ ਕਰਨ ਵਾਲੇ ਅਤੇ ਸਭ ਤੋਂ ਪਿੱਛੇ ਰਹਿਣ ਵਾਲੇ ਸਭ ਦੀ ਅਗਵਾਈ ਕਰਨਾ ਜਾਣਦੇ ਹਨ। ਉਹਨਾਂ ਨੂੰ ਰੱਬ ਅੰਦਰ ਦਾ ਇੰਨਾ ਗਿਆਨ ਦੇ ਦਿੰਦਾ ਹੈ ਕਿ ਜਿਨ੍ਹਾਂ ਨੂੰ ਕੋਈ ਨਹੀਂ ਪੁੱਛਦਾ, ਸੇਵਾ ਕਰਨ ਵਾਲਿਆਂ ਨੂੰ ਸਾਰਾ ਸੰਸਾਰ ਪੁੱਛ ਕੇ ਤੁਰਨ ਲੱਗ ਪੈਂਦਾ ਹੈ। ਜਿਸ ਬੰਦੇ ਦੀ ਕਿਤੇ ਆਸ ਪੂਰੀ ਨਹੀਂ ਹੋਈ, ਸੇਵਾ ਕਰਦਿਆਂ ਨਿਰਾਸ਼ ਬੰਦਿਆਂ ਦੀ ਵੀ ਆਸ ਪੂਰੀ ਹੁੰਦੀ ਹੈ। ਗੁਰਮੁਖੋ ! ਸੇਵਾ ਕਰਦਿਆਂ ਜਿਸ ਬੰਦੇ ਨੂੰ ਇਕ ਟੱਕਾ ਵੀ ਨਸੀਬ ਨਹੀਂ ਹੋਇਆ, ਉਸ ਗ਼ਰੀਬ ਨੂੰ ਧਨਾਢ ਬਣਾਉਂਦੀ ਹੈ ਸੇਵਾ। ਜਿਸ ਦੇ ਰੋਗ ਦੂਰ ਨਹੀਂ ਹੁੰਦੇ, ਉਸ ਦੇ ਰੋਗ ਦੂਰ ਕਰਦੀ ਹੈ ਸੇਵਾ। ਜਿਹੜਾ ਸੇਵਾ ਕਰਕੇ ਮੰਗੇ ਕਿ ਮੈਨੂੰ ਸਿਰਫ਼ ਸਿਮਰਨ ਚਾਹੀਦਾ ਹੈ ਤਾਂ ਸੇਵਾ ਉਸ ਦੇ ਅੰਦਰ ਨੂੰ ਸਿਮਰਨ ਨਾਲ ਭਰ ਦਿੰਦੀ ਹੈ। ਕਿਹੜੀ ਚੀਜ਼ ਹੈ ਜਿਹੜੀ ਗੁਰੂ ਨਾਨਕ ਦੀ ਸੇਵਾ ਵਿਚੋਂ ਨਹੀਂ ਮਿਲਦੀ। ਗੁਰੂ ਰਾਮਦਾਸ ਜੀ ਗੁਰੂ ਬਣੇ ਅਤੇ ਉਹਨਾਂ ਨੇ 30 ਰਾਗਾਂ ਵਿਚ ਬਾਣੀ ਉਚਾਰਨ ਕੀਤੀ। ਗੁਰਮੁਖੋ ! ਅਸੀਂ ਵੀ ਗੁਰਬਾਣੀ ਨਾਲ ਜੁੜੀਏ ਅਤੇ ਗੁਰੂ ਘਰ ਜਾ ਕੇ ਸੇਵਾ ਸਿਮਰਨ ਕਰੀਏ। ਗੁਰੂ ਦੇ ਦੱਸੇ ਹੋਏ ਰਸਤੇ 'ਤੇ ਚੱਲੀਏ। ਇੰਨੀਆਂ ਬੇਨਤੀਆਂ ਸਵੀਕਾਰ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਅੰਮ੍ਰਿਤ ਦ੍ਰਿਸ਼ਟੀ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸੱਚੇ ਪਾਤਿਸ਼ਾਹ ਨੇ ਸਾਨੂੰ ਸਮਝਾਉਣ ਲਈ ਇਕ ਗੱਲ ਕਹੀ ਹੈ ਕਿ ਇਨਸਾਨ ਜਿੰਨਾ ਮਰਜ਼ੀ ਬਾਹਰਮੁੱਖੀ ਹੋਵੇ, ਅਕਲ ਵਾਲਾ ਹੋਵੇ ਪਰ ਜਦੋਂ ਆਪਣੇ ਗੁਰੂ ਦੇ ਚਰਨਾਂ ਵਿਚ ਜਾਣਾ ਹੈ ਤਾਂ ਉਦੋਂ ਕਦੀ ਆਪਣੀ ਸਿਆਣਪ, ਅਕਲ ਅਤੇ ਸੂਝ ਦਾ ਹੰਕਾਰ ਲੈ ਕੇ ਨਾ ਜਾਵੇ। ਸਿਆਣਪ ਦਾ ਸੰਬੰਧ ਹੈ ਬੁੱਧੀ ਦੇ ਨਾਲ ਤੇ ਭਾਵਨਾ ਦਾ ਸੰਬੰਧ ਹੈ ਸਾਡੀ ਅੰਤਰ-ਆਤਮਾ ਦੇ ਨਾਲ। ਬੌਧਿਕ ਗਿਆਨ ਬਾਹਰੋਂ ਇਕੱਠਾ ਕੀਤਾ ਜਾਂਦਾ ਹੈ, ਪਰ ਰੂਹਾਨੀ ਗਿਆਨ ਬਾਹਰੋਂ ਇਕੱਠਾ ਨਹੀਂ ਹੁੰਦਾ, ਰੂਹਾਨੀ ਗਿਆਨ ਪ੍ਰਮਾਤਮਾ ਦਾ ਸਿਮਰਨ ਕਰਕੇ ਅੰਦਰੋਂ ਹੀ ਪੈਦਾ ਹੁੰਦਾ ਹੈ।

ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਬੜੇ ਸਿਆਣਪ ਵਾਲੇ ਮਿਲੇ। ਚੇਤੇ ਰੱਖਿਓ, ਕੀਰਤਪੁਰ ਸਾਹਿਬ ਤੋਂ ਲੈ ਕੇ ਬੰਗਲਾ ਸਾਹਿਬ ਤੱਕ ਆਉਂਦਿਆਂ ਕਿੰਨੇ ਸਿਆਣਪ ਵਾਲੇ ਮਿਲੇ। ਪਰ ਜਦੋਂ ਉਹਨਾਂ ਸਿਆਣਪ ਛੱਡੀ ਤਾਂ ਉਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਉਹਨਾਂ ਦੀਆਂ ਝੋਲੀਆਂ ਭਰ ਦਿੱਤੀਆਂ। ਗਿਆਨ, ਵਿੱਦਿਆ ਅਤੇ ਸੋਝੀ ਨੂੰ ਪੁਰਾਣੇ ਲੋਕਾਂ ਨੇ ਇਕ ਦੀਵੇ ਨਾਲ ਤੁਲਨਾ ਦਿੱਤੀ ਹੈ। ਆਪ ਸਭ ਜਾਣਕਾਰ ਹੋ ਕਿ ਦੀਵਾ ਬਲੇ ਤਾਂ ਸਾਰਾ ਅੰਧਕਾਰ ਦੂਰ ਹੋ ਜਾਂਦਾ ਹੈ। ਦੀਵਾ ਹੱਥ ਵਿਚ ਹੋਵੇ ਤਾਂ ਦੀਵਾ ਸਾਨੂੰ ਅੱਗੇ ਚੱਲਣ ਲਈ ਰੌਸ਼ਨੀ ਦਿਖਾਉਂਦਾ ਹੈ। ਉਹ ਦੀਵਾ ਜਦੋਂ ਚਾਨਣ ਬਿਖੇਰਦਾ ਹੈ ਤਾਂ ਅਸੀਂ ਠੋਕਰਾਂ ਤੋਂ ਬਚ ਜਾਂਦੇ ਹਾਂ। ਚੇਤੇ ਰੱਖਿਓ, ਜੇਕਰ ਉਸੇ ਦੀਵੇ ਦੀ ਲੋਅ ਨਾਲ ਅੱਗ ਲੱਗ ਜਾਏ ਤਾਂ ਸਾਰਾ ਘਰ ਸੜ ਕੇ ਸੁਆਹ ਹੋ ਜਾਂਦਾ ਹੈ। ਅਸੀਂ ਕਹਾਂਗੇ ਕਿ ਦੀਵਾ ਤਾਂ ਚਾਨਣ ਦਿੰਦਾ ਹੈ, ਪਰ ਇਸ ਨੇ ਕੀ ਕਰ ਦਿੱਤਾ, ਸਾਰਾ ਘਰ ਹੀ ਫੂਕ ਕੇ ਰੱਖ ਦਿੱਤਾ। ਉੱਤਰ ਮਿਲੇਗਾ, ਜਿੰਨੀ ਦੇਰ ਤੱਕ ਇਹ ਦੀਵਾ ਚਾਨਣ ਦੇਈ ਗਿਆ, ਉਦੋਂ ਤੱਕ ਸਾਡੇ ਲਈ ਸਹੀ ਸੀ ਤੇ ਜਦੋਂ ਕਿਤੇ ਇਸ ਦੀ ਲੋਅ ਨਾਲ ਘਰ ਨੂੰ ਲੱਗ ਗਈ ਤਾਂ ਸਾਰਾ ਘਰ ਇਸ ਨੇ ਫੂਕ ਕੇ ਰੱਖ ਦਿੱਤਾ। ਸਿਆਣਪ ਬੰਦੇ ਲਈ

ਅੱਗੇ ਚੱਲਣ ਲਈ ਹੈ, ਪਰ ਜੇ ਕਿਤੇ ਬੰਦੇ ਨੂੰ ਆਪਣੀ ਸਿਆਣਪ ਦਾ ਹੰਕਾਰ ਹੋ ਜਾਏ ਤਾਂ ਸਚਾਈ ਇਹ ਹੈ ਕਿ ਜਿਵੇਂ ਦੀਵਾ ਘਰ ਨੂੰ ਸਾੜ ਦਿੰਦਾ ਹੈ, ਇਵੇਂ ਹੀ ਸਿਆਣਪ ਬੰਦੇ ਦੇ ਅੰਦਰ ਨੂੰ ਸਾੜ ਦਿੰਦੀ ਹੈ।

ਧੰਨ ਗੁਰੂ ਰਾਮਦਾਸ ਜੀ ਦੇ ਦੋ ਬਚਨ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ। ਪਹਿਲਾ ਬਚਨ ਇਹ ਹੈ ਕਿ ਹੇ ਮੇਰੇ ਮਾਲਕ ਜੀ ! ਅਸੀਂ ਅਗਿਆਨਤਾ ਦੇ ਹਨੇਰੇ ਵਿਚ ਡੁੱਬੇ ਪਏ ਹਾਂ। ਸਾਡੇ ਕੋਲ ਗਿਆਨ ਦੇ ਨੇਤਰ ਨਹੀਂ ਹਨ। ਅਗਿਆਨਤਾ ਦੇ ਹਨੇਰੇ ਵਿਚ ਏਨੇ ਅੰਨ੍ਹੇ ਹੋਏ ਪਏ ਹਾਂ ਕਿ ਤੁਸੀਂ ਤਾਂ ਸਾਨੂੰ ਜ਼ਹਿਰ ਤੋਂ ਬਚਾਇਆ ਹੈ, ਪਰ ਮੇਰੇ ਮਾਲਕਾ ! ਅਸੀਂ ਅੰਮ੍ਰਿਤ ਛੱਡ ਕੇ ਜ਼ਹਿਰ ਦੇ ਪਿਆਲੇ ਪੀਣ ਲੱਗ ਪਏ ਹਾਂ। ਜ਼ਹਿਰ ਸਾਨੂੰ ਚੰਗਾ ਲੱਗਣ ਲੱਗ ਪਿਆ ਹੈ। ਸਤਿਗੁਰੂ ਜੀ ! ਮੇਰੇ ਉਪਰ ਇਕ ਕ੍ਰਿਪਾ ਕਰੋ। ਮੈਨੂੰ ਅੱਖਾਂ ਨਾਲ ਨਜ਼ਰ ਨਹੀਂ ਆਉਂਦਾ ਤੇ ਤੁਸੀਂ ਮੇਹਰ ਕਰਕੇ ਮੈਨੂੰ ਆਪਣਾ ਪੱਲਾ ਫੜਾ ਦਿਉ। ਤੁਹਾਡਾ ਪੱਲਾ ਫੜਿਆਂ ਮੈਨੂੰ ਮੰਜ਼ਿਲ ਮਿਲ ਜਾਏਗੀ। ਬਚਨ ਹੈ :-

*ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥*

ਚਾਲੀ ਦਾ ਅਰਥ ਹੈ ਗੁਰੂ ਜੀ ਵੱਲ ਜਾਣ ਦਾ ਰਸਤਾ।

*ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥*

(ਅੰਗ ੬੬੭)

ਦੂਜਾ ਬਚਨ ਹੈ :-

*ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥*

ਐ ਮਾਲਕ ! ਤੇਰੇ ਰਸਤੇ 'ਤੇ ਕਿਵੇਂ ਚੱਲੀਏ ?

*ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥*

(ਅੰਗ ੬੯੬)

ਮੇਰੇ ਮਾਲਕ ! ਜੇ ਤੂੰ ਸਾਨੂੰ ਆਪਣਾ ਪੱਲਾ ਫੜਾਵੇਂ ਤਾਂ ਅਸੀਂ ਤੇਰੇ ਨਾਲ ਮਿਲ ਕੇ ਚੱਲ ਸਕੀਏ। ਇਕ ਦਿਨ ਮਨ ਵਿਚ ਆਇਆ ਕਿ ਸੱਚਾ ਪਾਤਿਸ਼ਾਹ ਜਿਸ ਬੰਦੇ ਨੂੰ ਜਿਹੜਾ ਰੋਗ ਲੱਗਾ ਹੋਵੇ ਤਾਂ ਉਸ ਦੇ ਲਈ ਅਰਦਾਸ ਜ਼ਰੂਰ ਕਰੇਗਾ। ਜੇ ਕੋਈ ਪੀੜਾ ਹੈ ਤਾਂ ਕਹੇਗਾ ਮਹਾਰਾਜ ! ਮੇਰੀ ਪੀੜਾ ਨੂੰ ਹਰੋ। ਇਥੇ ਸਵਾਲ ਹੈ ਕਿ ਅੱਖਾਂ ਅੰਨ੍ਹੀਆਂ ਹਨ। ਪਰ ਇਹ ਨਹੀਂ ਕਿਹਾ ਕਿ ਤੂੰ ਕ੍ਰਿਪਾ ਕਰ, ਮੈਨੂੰ ਮੇਰੀਆਂ ਅੱਖਾਂ ਮੈਨੂੰ ਮੋੜ। ਕਹਿਣ ਲੱਗੇ ਅੱਖਾਂ ਤੋਂ ਅੰਨ੍ਹੇ ਹਾਂ, ਪਰ ਇਕ ਕ੍ਰਿਪਾ ਕਰ, ਸਾਨੂੰ ਆਪਣਾ ਪੱਲਾ ਫੜਾ ਦੇ। ਗੁਰਸਿੱਖਾ, ਬਾਣੀ ਪੜ੍ਹਨ ਵਾਲਿਆ ! ਅੱਖਾਂ ਅੰਨ੍ਹੀਆਂ ਹੋਣ ਤਾਂ ਪੱਲਾ ਮੰਗ। ਪਤਾ ਨਹੀਂ ਕਿਤੇ ਤੇਰੀਆਂ ਅੱਖਾਂ ਖੁੱਲ੍ਹਣ ਤੇ ਇਹਨਾਂ ਅੱਗੇ ਕਿਤੇ ਹੰਕਾਰ ਦਾ ਪਰਦਾ ਨਾ ਆ ਜਾਵੇ ਕਿ ਮੈਨੂੰ ਤਾਂ ਸਮਝ ਬੜੀ ਹੈ। ਕਹਿਣ ਲੱਗੇ,

ਨਹੀਂ, ਆਪਣਾ ਪੱਲਾ ਫੜਾ ਦੇ, ਕਿਉਂਕਿ ਗੁਰੂ ਦੀਆਂ ਅੱਖਾਂ ਨਾਲ ਦੇਖੀ ਜਾਏਂਗਾ ਤੇ ਚੱਲੇਂਗਾ ਆਪਣੇ ਪੈਰਾਂ ਦੇ ਨਾਲ, ਆਪਣੀ ਕੋਈ ਸਿਆਣਪ ਨਹੀਂ। ਇਸ ਲਈ ਤਾਂ ਗੁਰਮਤਿ ਨੇ ਇਕ ਗੱਲ ਕਹੀ ਹੈ ਕਿ ਗੁਰੂ 'ਤੇ ਕੋਈ ਤਰਕ ਨਹੀਂ। ਜੋ ਗੁਰੂ ਕਹਿੰਦੇ ਹਨ, ਉਸ ਨੂੰ ਸਤਿ ਬਚਨ ਕਰਕੇ ਮੰਨਣਾ ਹੈ। ਮਨ ਨੂੰ ਕਹੀਏ, ਮਨਾ ! ਗੁਰੂ ਸਮਰੱਥ ਹੈ, ਪਰ ਤੈਨੂੰ ਅਜੇ ਸਮਝ ਨਹੀਂ ਇਹਨਾਂ ਗੱਲਾਂ ਦੀ। ਤੂੰ ਅਰਦਾਸ ਕਰ, ਤੈਨੂੰ ਸੋਝੀ ਗੁਰੂ ਅਵੱਸ਼ ਦੇਵੇਗਾ। ਗੁਰੂ ਸਾਹਿਬ ਨੇ ਕਿਹਾ ਕਿ ਸਿਆਣਪ ਨੂੰ ਛੱਡ ਦੇ। ਜਿੰਨਾ ਬੰਦਾ ਸਿਆਣਾ ਬਣਦਾ ਹੈ, ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਓਨਾ ਹੀ ਉਹ ਜਮਾਂ ਦੇਂ ਨੇੜੇ ਜਾਂਦਾ ਹੈ। ਜੇ ਸਿਆਣਪ ਨਾਲ ਪ੍ਰਮਾਤਮਾ ਮਿਲਦਾ ਤਾਂ ਅੱਜ ਹਰ ਸਿਆਣਾ ਬੰਦਾ ਬ੍ਰਹਮ ਗਿਆਨੀ ਹੁੰਦਾ। ਸਤਿਗੁਰੂ ਜੀ ਨੇ ਕਿਹਾ ਹੈ ਕਿ ਜਿਹੜੇ ਸਿਆਣੇ ਬਣੇ, ਉਹ ਡੁੱਬ ਗਏ ਤੇ ਜਿਹੜੇ ਨਿਆਣੇ ਬਣ ਕੇ ਕੁਝ ਮੰਗ ਕੇ ਲੈ ਗਏ, ਉਹਨਾਂ ਦਾ ਪਾਰ ਉਤਾਰਾ ਹੋ ਗਿਆ :-

*ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜੁ ਪਾਈਐ॥*

(ਅੰਗ ੩੨੪)

ਇਹੀ ਕਾਰਨ ਹੈ ਕਿ ਸਿਆਣੇ ਬੰਦੇ ਕੋਲ ਗੱਲਾਂ ਬੜੀਆਂ ਹੁੰਦੀਆਂ ਹਨ, ਪਰ ਭਗਤੀ ਕਰਨ ਵਾਲੇ ਬੰਦੇ ਕੋਲ ਅੰਦਰ ਦੀ ਖ਼ਾਮੋਸ਼ੀ ਹੁੰਦੀ ਹੈ। ਸਿਆਣਾ ਬੰਦਾ ਭਾਵੇਂ ਘੰਟਾ ਭਰ ਬੋਲਦਾ ਰਹੇ ਪਰ ਹੋ ਸਕਦਾ ਹੈ ਕਿ ਕਿਸੇ ਦੇ ਅੰਦਰ ਨੂੰ ਸਪਰਸ਼ ਨਾ ਕਰ ਸਕੇ, ਪਰ ਭਾਵਨਾ ਵਾਲਾ ਬੰਦਾ ਚੁੱਪ ਕਰਕੇ ਵੀ ਕਿਤੇ ਬੈਠਾ ਹੋਵੇ ਤਾਂ ਉਸ ਦੇ ਸਰੀਰ ਦੀਆਂ ਤਰੰਗਾਂ ਹਰ ਆਉਣ ਵਾਲੇ ਬੰਦੇ ਦੇ ਅੰਦਰ ਨੂੰ ਟਿਕਾਅ ਜਾਂਦੀਆਂ ਹਨ, ਕਿਉਂਕਿ ਉਸ ਦੇ ਕੋਲ ਰੱਸ ਹੈ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ 7 ਜੁਲਾਈ 1656 ਨੂੰ ਹੋਇਆ। ਕੀਰਤਪੁਰ ਸਾਹਿਬ ਦੀ ਧਰਤੀ 'ਤੇ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁੱਖੋਂ ਅਤੇ ਸੱਤਵੇਂ ਗੁਰਦੇਵ ਸਾਹਿਬ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਪ੍ਰਗਟ ਹੋਏ। 1656 ਤੋਂ ਲੈ ਕੇ 1661 ਤੱਕ ਗੁਰੂ ਹਰਿਕ੍ਰਿਸ਼ਨ ਸਾਹਿਬ ਆਪਣੇ ਪਿਤਾ ਜੀ ਦੀ ਛੱਤਰ ਛਾਇਆ ਹੇਠ ਗੁਰਮਤਿ ਨੂੰ ਕਮਾਉਂਦੇ ਰਹੇ। ਇਤਿਹਾਸ ਨੇ ਤਾਂ ਇਥੋਂ ਤੱਕ ਸ਼ਬਦ ਕਹੇ ਹਨ ਕਿ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਢਾਈ ਤਿੰਨ ਸਾਲ ਦੀ ਉਮਰ ਵਿਚ ਹੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਆਪ ਕਰਦੇ ਹੁੰਦੇ ਸਨ। ਗੁਰਗੱਦੀ ਤੋਂ ਪਹਿਲਾਂ ਆਪ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦੇ ਸਨ। ਆਮ ਤੌਰ 'ਤੇ ਕਈ ਵਾਰੀ ਅਸੀਂ ਲੋਕਾਂ ਨੂੰ ਸੁਣਾਉਣ ਤੋਂ ਗੁਰੇਜ਼ ਕਰਦੇ ਹਾਂ। ਇਸ ਕਰਕੇ, ਕਿਉਂਕਿ ਪੜ੍ਹਿਆ ਲਿਖਿਆ ਸਮਾਜ ਕਹੇਗਾ ਕਿ ਇਹ ਕਿਹੜੀਆਂ ਗੱਲਾਂ ਕਰ ਰਹੇ ਹਨ। ਕਿਉਂਕਿ ਜਿੰਨੀਆਂ ਵੀ ਸਾਖੀਆਂ ਹਨ, ਹੋ ਸਕਦਾ ਹੈ ਇਸ ਵਿਚ ਕੋਈ ਮਿਲਾਵਟ ਹੋਵੇ, ਇਸ ਵਿਚ ਕੋਈ ਸ਼ੱਕ ਨਹੀਂ, ਪਰ ਹਰ ਚੀਜ਼ ਨੂੰ ਖੰਡਨ ਕਰਕੇ ਨਾ ਚੱਲੀਏ। ਗਹਿਰਾਈ ਨਾਲ ਉਸ ਨੂੰ

ਵਿਚਾਰੀਏ ਤਾਂ ਸਹੀ।

ਇਤਿਹਾਸ ਨੇ ਇਕ ਬਚਨ ਸਾਂਭਿਆ ਹੈ ਕਿ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨਾਂ ਵਿਚ ਗੁਰਸਿੱਖ ਆਏ। ਉਹਨਾਂ ਬੇਨਤੀ ਕੀਤੀ ਕਿ ਮਹਾਰਾਜ ! ਇਹ ਤਾਂ ਪੱਕੀ ਗੱਲ ਹੈ ਕਿ ਗੁਰਗੱਦੀ ਸੋਢੀਆਂ ਦੇ ਘਰ ਵਿਚ ਹੀ ਰਹਿਣੀ ਹੈ। ਧੰਨ ਗੁਰੂ ਹਰਿਰਾਇ ਸਾਹਿਬ ਜੀ ਨੂੰ ਵੀ ਬੇਨਤੀ ਕੀਤੀ, ਮਹਾਰਾਜ ! ਪੁੱਤਰ ਦੋਨੋਂ ਆਗਿਆਕਾਰ ਹਨ। ਉਦੋਂ ਬਾਬਾ ਰਾਮ ਰਾਏ ਜੀ ਦਿੱਲੀ ਨਹੀਂ ਆਏ। ਪਰ ਇਹ ਜਿਹੜੀ ਜੋਤ ਹੈ, ਇਹ ਕਿਸ ਨੂੰ ਮਿਲੇਗੀ ? ਇਤਿਹਾਸ ਨੇ ਇਕ ਬਚਨ ਕਿਹਾ ਹੈ ਕਿ ਗੁਰੂ ਹਰਿਰਾਇ ਸਾਹਿਬ ਨੇ ਇਕ ਕੰਡੂਈ ਦਿੱਤੀ। ਕਹਿਣ ਲੱਗੇ ਕਿ ਦੋਨੋਂ ਸਾਹਿਬਜ਼ਾਦੇ ਪਾਠ ਕਰਦੇ ਹੋਣਗੇ। ਜਿਸ ਪੀੜਾ ਸਾਹਿਬ ਕੋਲ ਪੋਥੀ ਸਾਹਿਬ ਦਾ ਪ੍ਰਕਾਸ਼ ਹੋਵੇ, ਉਸ ਲੱਕੜ ਨਾਲ ਸਪਰਸ਼ ਕਰਾਇਉ ਤੇ ਤੁਹਾਨੂੰ ਆਪਣੇ ਆਪ ਹੀ ਉੱਤਰ ਮਿਲ ਜਾਵੇਗਾ। ਇਹ ਇਤਿਹਾਸ ਨੇ ਬਚਨ ਕਹੇ ਹਨ। ਕਹਿੰਦੇ ਹਨ, ਉਹ ਚਲੇ ਗਏ ਜਿਥੇ ਬਾਬਾ ਰਾਮ ਰਾਏ ਪਾਠ ਕਰ ਰਹੇ ਸਨ। ਉਹਨਾਂ ਨੇ ਉਸ ਲੱਕੜ ਨੂੰ ਸੂਈ ਦਾ ਤਿੱਖਾ ਪਾਸਾ ਚੁਭਾਉਣ ਦਾ ਯਤਨ ਕੀਤਾ ਪਰ ਉਹ ਲੱਕੜ ਵਿਚ ਪ੍ਰਵੇਸ਼ ਨਾ ਕਰੇ। ਜਿਥੇ ਗੁਰੂ ਹਰਿਕ੍ਰਿਸ਼ਨ ਸਾਹਿਬ ਬੈਠੇ ਸਨ, ਜਦੋਂ ਉਸ ਲੱਕੜ ਨਾਲ ਸਪਰਸ਼ ਕੀਤਾ ਤਾਂ ਕੰਡੂਈ ਆਪਣੇ ਆਪ ਲੱਕੜ ਵਿਚ ਚਲੀ ਗਈ, ਜਿਵੇਂ ਮੋਮ ਦੇ ਵਿਚ ਕੋਈ ਸੂਈ ਜਾਂਦੀ ਹੋਵੇ। ਮਹਾਰਾਜ ਜੀ ਨੇ ਉਥੇ ਬਚਨ ਕਿਹਾ ਕਿ ਜਦੋਂ ਸਿੱਖ ਵਾਪਿਸ ਆਏ ਤਾਂ ਕਹਿਣ ਲੱਗੇ, ਭਾਈ ਦੇਖੋ, ਉਹ ਬਾਣੀ ਇੰਨੀ ਭਿੱਜ ਕੇ ਪੜ੍ਹਦੇ ਪਏ ਹਨ ਕਿ ਉਹਨਾਂ ਦੇ ਕੋਲ ਪਈ ਹੋਈ ਕਠੋਰ ਲੱਕੜ ਵੀ ਮੋਮ ਬਣ ਗਈ ਹੈ।

ਧੰਨ ਗੁਰੂ ਹਰਿ ਰਾਇ ਸਾਹਿਬ ਜੀ ਦੀ ਛੱਤਰ ਛਾਇਆ ਹੇਠ ਸੰਨ 1661 ਤੱਕ ਬਾਲਾ ਪ੍ਰੀਤਮ ਨੇ ਬਾਣੀ, ਸਿਮਰਨ, ਭਜਨ ਬੰਦਗੀ ਕੀਤੀ। ਸੰਨ 1661 ਵਿਚ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਦੇ ਵਾਰਿਸ ਬਣੇ ਤੇ ਸੰਨ 1664, 30 ਮਾਰਚ ਤੱਕ ਸਰੀਰ ਤਿਆਗਣ ਤੱਕ ਤਿੰਨ ਸ਼ਾਲ ਗੁਰਤਾ ਗੱਦੀ 'ਤੇ ਬਿਰਾਜਮਾਨ ਰਹੇ। ਪੰਜ ਸਾਲ ਗੁਰਤਾ ਗੱਦੀ ਤੋਂ ਪਹਿਲਾਂ 8 ਸਾਲ ਦੇ ਕਰੀਬ ਬਾਲਾ ਪ੍ਰੀਤਮ ਜੀ ਦੀ ਸੰਸਾਰਕ ਆਰਬਲਾ ਹੈ ਤੇ ਉਸ 8 ਸਾਲ ਵਿਚੋਂ ਤਿੰਨ ਕੁ ਸਾਲ ਗੁਰਤਾ ਗੱਦੀ ਵਾਲੇ ਹਨ ਜਿਨ੍ਹਾਂ ਵਿਚ ਇਹੋ ਜਿਹੀ ਕ੍ਰਿਪਾ ਕਰ ਗਏ ਕਿ ਉਹਨਾਂ ਦਾ ਨਾਮ ਲਿਆਂ ਅੱਜ ਵੀ ਲੋਕਾਂ ਦੇ ਅੰਦਰ ਨੂੰ ਧਰਵਾਸ ਮਿਲਦਾ ਹੈ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਕੀਰਤਪੁਰ ਸਾਹਿਬ ਤੋਂ ਲੈ ਕੇ ਬਾਲਾ ਸਾਹਿਬ ਜੀ ਤੱਕ ਇਕ ਸਫ਼ਰ ਅਸੀਂ ਇੰਝ ਕਹਾਂਗੇ ਕਿ ਕੀਰਤਪੁਰ ਸਾਹਿਬ ਤੋਂ ਆਰੰਭਤਾ ਹੈ ਤੇ ਬਾਲਾ ਸਾਹਿਬ ਆ ਕੇ ਸੰਪੂਰਨਤਾ ਹੈ। ਹਜ਼ੂਰ ਦੇ ਜੀਵਨ ਕਾਲ ਦੇ ਅੰਦਰ ਅਨੇਕਾਂ ਸਿਆਣੇ ਆਪ ਜੀ ਨੂੰ ਮਿਲੇ ਹੋਣਗੇ, ਪਰ ਖ਼ਾਸ ਕਰਕੇ ਦੋ ਸਿਆਣਿਆਂ ਦਾ ਜ਼ਿਕਰ ਇਤਿਹਾਸ ਨੇ ਕੀਤਾ ਹੈ। ਪਹਿਲਾ ਸਿਆਣਾ ਉਦੋਂ ਮਿਲਿਆ ਜਦੋਂ ਹਜ਼ੂਰ ਦਿੱਲੀ ਦੀ ਧਰਤੀ ਵੱਲ ਆ ਰਹੇ ਹਨ

ਤੇ ਪੰਜੋਖਰਾ ਸਾਹਿਬ ਪੰਡਿਤ ਲਾਲ ਚੰਦ ਮਿਲਿਆ ਹੈ। ਹਜ਼ੂਰ ਉਥੇ ਪਹੁੰਚੇ ਹਨ। ਸੰਗਤ ਬਹੁਤ ਜ਼ਿਆਦਾ ਹੈ। ਉਸ ਲਾਲ ਚੰਦ ਪੰਡਿਤ ਨੇ ਪੁੱਛ ਲਿਆ ਕਿ ਇਹ ਇੰਨਾ ਇਕੱਠ ਕਿਉਂ ਹੈ ? ਉੱਤਰ ਮਿਲਿਆ ਕਿ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਦੇ ਮਾਲਕ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਇਥੇ ਆਏ ਹੋਏ ਹਨ। ਪੰਡਿਤ ਪੁੱਛਦਾ ਹੈ ਕਿ ਉਮਰ ਕਿੰਨੀ ਹੈ ? ਜਦੋਂ ਆਰਬਲਾ ਦੱਸੀ ਤਾਂ ਕਹਿਣ ਲੱਗਾ ਕਿ ਨਾਮ ਹੈ ਇਕ ਗੁਰੂ, ਦੂਜਾ ਹਰੀ ਤੇ ਤੀਜਾ ਕ੍ਰਿਸ਼ਨ। ਪੰਡਤ ਕਹਿਣ ਲੱਗਾ ਕਿ ਇੰਨਾ ਵੱਡਾ ਨਾਮ ਰਖਾਇਆ ਹੈ। ਕ੍ਰਿਸ਼ਨ ਜੀ ਤੋਂ ਵੀ ਅੱਗੇ ਹਰੀ-ਕ੍ਰਿਸ਼ਨ, ਕੀ ਇਹ ਕ੍ਰਿਸ਼ਨ ਜੀ ਦੀ ਉਚਾਰਨ ਕੀਤੀ ਹੋਈ ਗੀਤਾ ਦੇ ਅਰਥ ਕਰ ਸਕਦੇ ਹਨ ? ਕੀ ਉਹਨਾਂ ਸਲੋਕਾਂ ਬਾਰੇ ਇਹਨਾਂ ਨੂੰ ਜਾਣਕਾਰੀ ਹੈ ?

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਤੱਕ ਇਹ ਜਾਣਕਾਰੀ ਪਹੁੰਚੀ ਤਾਂ ਸੱਚੇ ਪਾਤਿਸ਼ਾਹ ਜੀ ਨੇ ਕੋਲ ਬੁਲਾ ਲਿਆ। ਕਹਿਣ ਲੱਗੇ ਕਿ ਅਸੀਂ ਤਾਂ ਅਰਥ ਕਰਾਂਗੇ ਪਰ ਤਰਕ ਕਰਨ ਵਾਲਾ ਗਿਆਨੀ ਕਾਬੂ ਨਹੀਂ ਆਉਂਦਾ। ਤੁਸੀਂ ਕਹੋਗੇ ਕਿ ਨਹੀਂ ਜੀ, ਤੁਸੀਂ ਤਾਂ ਆਖ਼ਿਰ ਗੁਰੂ ਜੋਤ ਦੇ ਮਾਲਕ ਹੋ। ਫਿਰ ਤੁਸੀਂ ਕਹੋਗੇ ਕਿ ਪਿਤਾ ਦੇ ਘਰ ਵਿਚੋਂ ਤਾਲੀਮ ਲਈ ਹੋਵੇਗੀ। ਇਕ ਕੰਮ ਕਰੋ ਜਿਹੜਾ ਬੰਦਾ ਤੁਹਾਨੂੰ ਪਿੰਡ ਵਿਚ ਚੰਗਾ ਲੱਗਦਾ ਹੈ, ਉਸ ਨੂੰ ਲੈ ਆਉ, ਧੰਨ ਗੁਰੂ ਨਾਨਕ ਸਾਹਿਬ ਤਰਸ ਕਰਨਗੇ ਅਤੇ ਇਥੇ ਅਗਿਆਨੀਆਂ ਨੂੰ ਵੀ ਇਕ ਖਿਨ ਵਿਚ ਹੀ ਵਿਦਵਾਨ ਬਣਾ ਦਿੰਦੇ ਹਨ। ਗੁਰੂ ਜੀ ਕਹਿਣ ਲੱਗੇ ਕਿ ਪੇਖਿਆਂ ਉਸ ਦਾ ਵੀ ਪਾਰ ਉਤਾਰਾ ਹੋਵੇਗਾ ਜਿਹੜਾ ਅੱਜ ਬਾਬੇ ਦੇ ਸ਼ਬਦ ਨੂੰ ਸੁਣੇਗਾ। ਸੁਣਨ ਵਾਲੇ ਨੂੰ ਵੀ ਉਹ ਫਲ ਮਿਲੇਗਾ ਜੋ ਪੇਖਣ ਵਾਲੇ ਨੂੰ ਮਿਲਦਾ ਹੈ।

ਪੰਡਿਤ ਇਕ ਛੱਜੂ ਝੀਉਰ ਨੂੰ ਲੈ ਆਇਆ। ਉਹ ਕੰਨੋਂ ਬੋਲਾ ਹੈ ਅਤੇ ਗੁੰਗਾ ਵੀ ਹੈ। ਉਸ ਨੂੰ ਕੋਈ ਸਮਝ ਨਹੀਂ। ਪਰ ਜਦੋਂ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਚਰਨਾਂ ਵਿਚ ਆਇਆ ਤਾਂ ਮੇਰੇ ਸੱਚੇ ਪਾਤਿਸ਼ਾਹ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਉਸ ਉੱਪਰ ਹੋ ਗਈ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਅੱਜ ਰਹਿਮਤਾਂ ਕਰ ਰਹੇ ਹਨ। ਪਰ ਕੁਝ ਈਰਖਾਲੂ ਬੰਦੇ, ਭੈੜੀ ਮੱਤ ਵਾਲੇ ਬੰਦੇ, ਜਿਨ੍ਹਾਂ ਨੂੰ ਸੱਚ ਨਹੀਂ ਭਾਉਂਦਾ, ਉਹਨਾਂ ਦੇ ਮਨ ਵਿਚ ਆਇਆ ਕਿ ਦੇਖੋ, ਕੀ ਇਹ ਜਗਿਆਸੂਆਂ ਦਾ ਪਾਰ ਉਤਾਰਾ ਕਰ ਸਕਦੇ ਹਨ ?

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਕੀਰਤਪੁਰ ਦੀ ਧਰਤੀ 'ਤੇ ਪਾਲਕੀ ਉੱਪਰ ਅਸਵਾਰ ਹੋ ਕੇ ਜਾ ਰਹੇ ਹਨ। ਵਿਰੋਧੀਆਂ ਨੇ, ਈਰਖਾਲੂਆਂ ਨੇ ਇਕ ਬ੍ਰਾਹਮਣ, ਜਿਸ ਨੂੰ ਕੋੜ੍ਹ ਦਾ ਰੋਗ ਲੱਗਾ ਹੋਇਆ ਸੀ, ਉਸ ਨੂੰ ਰਸਤੇ ਉੱਪਰ ਲਿਟਾ ਦਿੱਤਾ ਕਿ ਦੇਖਾਂਗੇ ਜਿਨ੍ਹਾਂ ਨੂੰ ਸਿੱਖ ਗੁਰੂ ਮੰਨਦੇ ਹਨ, ਕੀ ਉਹ ਇਸ ਦਾ ਪਾਰ ਉਤਾਰਾ ਕਰ ਸਕਣਗੇ ? ਹਜ਼ੂਰ ਲੰਘੇ ਤਾਂ ਉਹ ਆਦਮੀ ਕੋੜ੍ਹ ਨਾਲ ਕੁਰਲਾਅ ਰਿਹਾ ਹੈ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਉਸ ਦੀ ਦਰਦ ਭਰੀ ਆਵਾਜ਼ ਸੁਣ ਕੇ ਪਾਲਕੀ ਤੋਂ ਉਸ ਦੇ ਵੱਲ ਦੇਖਿਆ। ਪੁੱਛਿਆ, ਕਿਉਂ ਕੁਰਲਾਅ ਰਿਹਾ

ਹੈਂ ? ਕਹਿਣ ਲੱਗਾ, ਮਹਾਰਾਜ ! ਸਰੀਰ ਨੂੰ ਬੜਾ ਭੈੜਾ ਰੋਗ ਲੱਗਾ ਹੋਇਆ ਹੈ। ਕੋੜ੍ਹ ਦੇ ਰੋਗ ਨਾਲ ਮੈਂ ਵਿਆਕੁਲ ਹਾਂ। ਮੇਰਾ ਕੋਈ ਵੀ ਸਹਾਰਾ ਨਹੀਂ। ਆਪ ਗੁਰੂ ਨਾਨਕ ਸਾਹਿਬ ਜੀ ਦੇ ਘਰ ਦੇ ਮਾਲਕ ਹੋ, ਕ੍ਰਿਪਾ ਕਰੋ ਮੈਨੂੰ ਤੁਸੀਂ ਤੰਦਰੁਸਤੀ ਬਖ਼ਸ਼ ਦਿਉ। ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਆਪਣਾ ਰੁਮਾਲ, ਜੋ ਹੱਥ ਵਿਚ ਫੜਿਆ ਹੋਇਆ ਸੀ, ਉਸ ਰੁਮਾਲ ਨਾਲ ਉਸ ਦੇ ਤਨ ਨੂੰ ਪੂੰਝਿਆ ਗਿਆ ਤੇ ਜਦੋਂ ਤਨ ਪੂੰਝਿਆ ਗਿਆ ਤਾਂ ਸੱਚਮੁੱਚ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਦ੍ਰਿਸ਼ਟੀ ਨੇ, ਉਹਨਾਂ ਦੀ ਕ੍ਰਿਪਾ ਨੇ ਇਕ ਕੋੜ੍ਹੀ ਦੇ ਰੋਗ ਦੀ ਨਵਿਰਤੀ ਕਰ ਕੇ ਉਸ ਨੂੰ ਅਰੋਗਤਾ ਦੀ ਦਾਤ ਬਖ਼ਸ਼ ਦਿੱਤੀ।

ਗੱਲ ਇਕੱਲੀ ਰੁਮਾਲ ਦੀ ਨਹੀਂ, ਗੱਲ ਤਾਂ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਦ੍ਰਿਸ਼ਟੀ ਦੀ ਹੈ। ਜਦੋਂ ਗੁਰੂ ਅੰਮ੍ਰਿਤ ਭਰੀ ਦ੍ਰਿਸ਼ਟੀ ਕਰੇ ਤਾਂ ਸੁੱਕਿਆਂ ਨੂੰ ਹਰਿਆਂ ਕਰ ਦਿੰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਹਨ :-

*ਸੂਕੇ ਹਰੇ ਕੀਏ ਖਿਨ ਮਾਹੇ॥*

ਗੁਰੂ ਇਕ ਖਿਨ ਵਿਚ ਸੁੱਕਿਆਂ ਨੂੰ ਹਰਿਆਂ ਕਰ ਦਿੰਦੇ ਹਨ।

*ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥ ੧॥*
*ਕਾਟੇ ਕਸਟ ਪੂਰੇ ਗੁਰਦੇਵ॥*
*ਸੇਵਕ ਕਉ ਦੀਨੀ ਅਪੁਨੀ ਸੇਵ॥ ੧॥ ਰਹਾਉ॥*

(ਅੰਗ ੧੯੧)

ਬਾਣੀ ਮੁਤਾਬਿਕ ਜੇ ਸਤਿਗੁਰੂ ਕ੍ਰਿਪਾ ਕਰਨ ਤਾਂ ਗੁਰਮੁਖੋ ! ਉਹਨਾਂ ਦੀ ਦ੍ਰਿਸ਼ਟੀ ਨਾਲ ਤਾਂ ਟੁੱਟੇ ਹੋਏ ਜੰਗਲ ਦੇ ਤਿਣਕਿਆਂ ਨੂੰ ਵੀ ਗੁਰੂ ਹਰਿਆਂ ਕਰ ਦਿੰਦੇ ਹਨ। ਬਾਣੀ ਦੇ ਅਨੁਸਾਰ :-

*ਜਨਮ ਜਨਮ ਕੇ ਦੂਖ ਨਿਵਾਰੈ* (ਅੰਗ ੬੧੮)

ਇੱਧਰ ਰਾਮ ਰਾਏ ਨੇ ਦਿੱਲੀ ਵਿਚ ਬਾਦਸ਼ਾਹ ਦੇ ਸਾਹਮਣੇ ਫ਼ਰਿਆਦ ਕੀਤੀ ਅਤੇ ਔਰੰਗਜ਼ੇਬ ਨੇ ਉਹਨਾਂ ਨੂੰ ਕੁਝ ਇਲਾਕਾ ਦੇ ਦਿੱਤਾ ਪਰ ਉਹਨਾਂ ਨੇ ਕਿਹਾ ਕਿ ਦੇਖੋ ਬਾਦਸ਼ਾਹ ਸਲਾਮਤ, ਮੇਰਾ ਫ਼ੈਸਲਾ ਕਰੋ। ਵੱਡਾ ਸਪੁੱਤਰ ਮੈਂ ਹਾਂ, ਗੱਦੀ ਦਾ ਹੱਕਦਾਰ ਮੈਂ ਹਾਂ, ਪਰ ਛੋਟੇ ਨੂੰ ਗੱਦੀ ਦੇ ਦਿੱਤੀ ਗਈ ਹੈ। ਮੇਰਾ ਫ਼ੈਸਲਾ ਕੀਤਾ ਜਾਵੇ, ਮੈਨੂੰ ਇਨਸਾਫ਼ ਦਿਵਾਇਆ ਜਾਵੇ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਅੰਦਰ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਵਰਤ ਰਹੀ ਹੈ। ਔਰੰਗਜ਼ੇਬ ਨੇ ਬੜਾ ਯਤਨ ਕੀਤਾ ਕਿ ਦਿੱਲੀ ਬੁਲਾਇਆ ਜਾਏ। ਗੁਰੂ ਹਰਿਰਾਇ ਸਾਹਿਬ ਜੀ ਨੇ ਕਿਹਾ ਕਿ ਦਿੱਲੀ ਗਏ ਤਾਂ ਔਰੰਗਜ਼ੇਬ ਨੂੰ ਨਹੀਂ ਮਿਲਣਾ। ਰਾਮ ਰਾਏ ਨੇ ਸੋਚਿਆ ਕਿ ਦਿੱਲੀ ਬੁਲਾਉ। ਜੇ ਗੁਰੂ ਹਰਿਕ੍ਰਿਸ਼ਨ ਸਾਹਿਬ ਔਰੰਗਜ਼ੇਬ ਨਾਲ ਮੁਲਾਕਾਤ ਕਰਨਗੇ ਤਾਂ ਮੈਂ

ਰੌਲਾ ਪਾਵਾਂਗਾ ਕਿ ਦੇਖੋ ਇਹਨਾਂ ਨੇ ਪਿਤਾ ਗੁਰੂ ਦਾ ਹੁਕਮ ਨਹੀਂ ਮੰਨਿਆ। ਜੇਕਰ ਇਹ ਔਰੰਗਜ਼ੇਬ ਨੂੰ ਨਹੀਂ ਮਿਲਦੇ ਅਤੇ ਕੋਈ ਕਰਾਮਾਤ ਦਿਖਾਉਣਗੇ ਤਾਂ ਵੀ ਮੈਂ ਰੌਲਾ ਪਾਵਾਂਗਾ ਕਿ ਦੇਖੋ ਇਹ ਵੀ ਕਰਾਮਾਤਾਂ ਦਿਖਾਉਂਦੇ ਹਨ। ਉਸ ਨੇ ਔਰੰਗਜ਼ੇਬ ਨੂੰ ਕਿਹਾ ਕਿ ਤੁਸੀਂ ਉਹਨਾਂ ਨੂੰ ਦਿੱਲੀ ਬੁਲਾਉ। ਉਹਨਾਂ ਕੋਲ ਕਰਾਮਾਤ ਬੜੀ ਹੈ। ਔਰੰਗਜ਼ੇਬ ਨੇ ਆਪਣੇ ਵੱਲੋਂ ਯਤਨ ਕੀਤਾ, ਪਰ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਜਵਾਬ ਦੇ ਦਿੱਤਾ। ਅਖ਼ੀਰ ਰਾਜਾ ਜੈ ਸਿੰਘ ਨੇ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਇਹੀ ਬੇਨਤੀ ਭੇਜੀ ਕਿ ਸੱਚੇ ਪਾਤਿਸ਼ਾਹ! ਕ੍ਰਿਪਾ ਕਰੋ, ਬਾਦਸ਼ਾਹ ਲਈ ਨਹੀਂ, ਸੰਗਤਾਂ ਆਪ ਜੀ ਦੇ ਦਰਸ਼ਨਾਂ ਦੀ ਤਾਂਘ ਵਿਚ ਹਨ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਸੰਗਤ ਦੀ ਬੇਨਤੀ ਨੂੰ ਸੁਣ ਕੇ ਕੀਰਤਪੁਰ ਸਾਹਿਬ ਦੀ ਧਰਤੀ ਤੋਂ ਦਿੱਲੀ ਨੂੰ ਆਏ। ਦਿੱਲੀ ਦੇ ਰਾਜਾ ਜੈ ਸਿੰਘ, ਜਿਸ ਦੇ ਬੰਗਲੇ ਵਿਚ ਹਜ਼ੂਰ ਨੇ ਠਹਿਰਨਾ ਹੈ, ਉਸ ਦੀ ਪਟਰਾਣੀ ਦੇ ਮਨ ਅੰਦਰ ਇਕ ਸ਼ੰਕਾ ਪੈਦਾ ਹੋਇਆ ਕਿ ਇਹਨਾਂ ਦੀ ਬਾਲ ਉਮਰ ਹੈ। ਉਸ ਨੇ ਪ੍ਰੀਖਿਆ ਲੈਣ ਬਾਰੇ ਇਕ ਵਿਉਂਤ ਸੋਚੀ। ਆਪ ਗੋਲੀਆਂ ਵਾਲੇ ਮੈਲੇ-ਕੁਚੈਲੇ ਕੱਪੜੇ ਪਾ ਲਏ ਅਤੇ ਪਟਰਾਣੀਆਂ ਵਾਲੇ ਕੱਪੜੇ ਗੋਲੀਆਂ ਨੂੰ ਪਾ ਦਿੱਤੇ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਆਏ ਤੇ ਉਸ ਦੇ ਮਨ ਦਾ ਖ਼ਿਆਲ ਸੀ ਕਿ ਜੇ ਮੈਨੂੰ ਪਹਿਚਾਣ ਗਏ ਤਾਂ ਮੈਂ ਚਰਨਾਂ ਵਿਚ ਸੀਸ ਝੁਕਾ ਦੇਵਾਂਗੀ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਆਏ ਤੇ ਇਕ ਇਕ ਗੋਲੀ ਦੇ ਸਿਰ ਉੱਪਰ ਛੜੀ ਰੱਖ ਕੇ ਕਹੀ ਗਏ ਕਿ ਇਹ ਵੀ ਰਾਣੀ ਨਹੀਂ, ਇਹ ਵੀ ਰਾਣੀ ਨਹੀਂ, ਇਹ ਵੀ ਰਾਣੀ ਨਹੀਂ। ਜਿਥੇ ਪਟਰਾਣੀ ਗੋਲੀਆਂ ਵਾਲੇ ਬਸਤਰ ਪਹਿਨ ਕੇ ਬੈਠੀ ਸੀ, ਮਹਾਰਾਜ ਉਸ ਦੇ ਕੋਲ ਗਏ। ਕਹਿਣ ਲੱਗੇ ਕਿ ਪਟਰਾਣੀ, ਤੂੰ ਕੋਈ ਪੂਰਬਲੇ ਚੰਗੇ ਕਰਮ ਕੀਤੇ ਹਨ ਜੋ ਅੱਜ ਪਟਰਾਣੀ ਬਣ ਗਈ ਹੈਂ। ਗੁਰੂ ਦੀ ਪਰੀਖਿਆ ਵਿਚ ਨਹੀਂ ਪਈਦਾ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨਾਂ ਦੀ ਛੁਹ ਮਿਲੀ ਤਾਂ ਉਸ ਪਟਰਾਣੀ ਨੇ ਸੀਸ ਝੁਕਾ ਦਿੱਤਾ।

ਮਹਾਰਾਜ ਦਿੱਲੀ ਕੁਝ ਸਮਾਂ ਰਹੇ। ਦਿੱਲੀ ਦੀ ਧਰਤੀ 'ਤੇ ਰੋਗ ਫੈਲਿਆ। ਸੰਗਤਾਂ ਮਹਾਰਾਜ ਜੀ ਦੇ ਦਰਸ਼ਨਾਂ ਨੂੰ ਉਮੜ-ਉਮੜ ਕੇ ਆਈਆਂ ਅਤੇ ਮਹਾਰਾਜ ਜੀ ਦੇ ਦਰਸ਼ਨ ਕੀਤੇ। ਸਮਾਂ ਆਇਆ ਜਦੋਂ ਔਰੰਗਜ਼ੇਬ ਨੇ ਯਤਨ ਕੀਤਾ ਕਿ ਮੈਂ ਦਰਸ਼ਨ ਕਰਨੇ ਹਨ। ਰਾਜਾ ਜੈ ਸਿੰਘ ਨੇ ਵੀ ਸੁਨੇਹਾ ਭੇਜਿਆ ਕਿ ਬਾਦਸ਼ਾਹ ਆਪ ਜੀ ਦੇ ਦਰਸ਼ਨਾਂ ਦਾ ਚਾਹਵਾਨ ਹੈ, ਪਰ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਕਥਨ ਹੈ :-

*ਨਹਿ ਮਲੇਛ ਕੋ ਦਰਸ਼ਨ ਦੇ ਹੈ।*
*ਹੋਇ ਸਮੀਪੀ ਮੈ ਤਿਸ ਕੇ ਲੈ ਹੈ।*

ਨਾ ਦਰਸ਼ਨ ਦੇਣੇ ਹਨ, ਨਾ ਦਰਸ਼ਨ ਲੈਣੇ ਹਨ। ਔਰੰਗਜ਼ੇਬ ਨੇ ਕਿਹਾ ਕਿ ਜੇ ਮੈਂ ਦਰਸ਼ਨ ਨਹੀਂ ਕਰ ਸਕਦਾ ਤਾਂ ਫਿਰ ਮੇਰੇ ਬਾਰੇ ਬਾਬੇ ਨਾਨਕ ਦਾ ਕੋਈ ਸੁਖ਼ਨ, ਕੋਈ ਬਚਨ

ਕੀਤਾ ਜਾਏ। ਮਹਾਰਾਜ ਜੀ ਨੇ ਇਕ ਬਚਨ ਕਹਿ ਦਿੱਤਾ ਕਿ ਉਸ ਨੂੰ ਸੁਣਾ ਦਿਉ :-

*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥*
*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥*
*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥*

(ਅੰਗ ੧੪੨)

ਇਸ ਦਾ ਅਰਥ ਸੀ ਕਿ ਤੂੰ ਚੰਗਾ ਖਾ ਲੈ, ਚੰਗਾ ਪਾ ਲੈ, ਤੇਰੇ ਕੋਲ ਫ਼ੌਜਾਂ ਹੋਣ, ਤੇਰੇ ਘਰ ਵਿਚ ਚੰਗੇ ਤੋਂ ਚੰਗਾ ਪਕਵਾਨ ਹੋਵੇ, ਤੇਰੀ ਸੇਜ ਸੋਹਣੀ ਹੋਵੇ, ਤੇਰੀ ਪੁਸ਼ਾਕ ਚੰਗੀ ਹੋਵੇ, ਤੇਰੇ ਘਰ ਵਿਚ ਹੀਰੇ-ਮੋਤੀ ਹੋਣ, ਪਰ ਜੋ ਕੁਝ ਤੂੰ ਇਕੱਠਾ ਕਰੀ ਬੈਠਾ ਹੈਂ, ਜੇਕਰ ਵਾਹਿਗੁਰੂ ਜੀ ਦਾ ਪਿਆਰ, ਅੱਲ੍ਹਾ ਦੀ ਇਬਾਦਤ ਤੇਰੇ ਅੰਦਰ ਨਹੀਂ ਤਾਂ ਇਹ ਸਭ ਵਿਨਾਸ਼ ਦਾ ਕਾਰਨ ਹਨ। ਇਹ ਜੋ ਕੁਝ ਦਿੱਸਦਾ ਪਿਆ ਹੈ, ਇਕ ਦਿਨ ਸਭ ਕੁਝ ਖ਼ਤਮ ਹੋ ਜਾਏਗਾ।

ਉਸੇ ਧਰਤੀ ਉੱਤੇ ਹੀ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਰੋਗ ਨੂੰ ਜਰਿਆ। ਪਰ ਜਦੋਂ ਬਹੁਤ ਜ਼ਿਆਦਾ ਰੋਗ ਫੈਲ ਗਿਆ ਤਾਂ ਫਿਰ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਮੁਬਾਰਕ ਚਰਨ ਧੋ ਕੇ ਇਹ ਚੁਬੱਚਾ ਬਣਾ ਦਿੱਤਾ ਜਿੱਥੋਂ ਰੋਗੀਆਂ ਦੇ ਰੋਗ ਕੱਟੇ ਗਏ। ਅੱਜ ਵੀ ਬੰਗਲਾ ਸਾਹਿਬ ਜੀ ਦਾ ਉਹ ਪਵਿੱਤਰ ਅਸਥਾਨ, ਜਿਥੇ ਸਮੁੱਚਾ ਸਿੱਖ ਜਗਤ ਅਦਬ ਨਾਲ ਸੀਸ ਝੁਕਾਉਣ ਆਉਂਦਾ ਹੈ, ਗਾਹੇ ਬਗਾਹੇ ਸੰਗਤ ਉਥੇ ਪਹੁੰਚਦੀ ਵੀ ਹੈ ਅਤੇ ਉਸ ਚੁਬੱਚੇ ਵਿਚੋਂ ਭਾਵਨਾ ਵਾਲੇ ਪ੍ਰੇਮੀ ਜੱਲ ਛਕਦੇ ਹਨ। ਬਾਲਾ ਪ੍ਰੀਤਮ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ 30 ਮਾਰਚ ਸੰਨ 1664 ਨੂੰ ਇਸ ਤਨ ਦੇ ਚੋਲੇ ਨੂੰ ਸੰਕੋਚਦੇ ਪਏ ਹਨ। ਸਤਿਗੁਰੂ ਨੇ ਆਉਣ ਵਾਲਾ ਵਾਰਿਸ ਜਿਹੜਾ ਚੁਣਿਆ, ਉਹ ਸਨ ਹਰਿਕ੍ਰਿਸ਼ਨ ਸਾਹਿਬ ਦੇ ਬਾਬਾ ਗੁਰੂ ਤੇਗ ਬਹਾਦਰ ਸਾਹਿਬ ਜੀ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਜਿਨ੍ਹਾਂ ਨੇ ਵੀ ਦੇਖਿਆ, ਉਹਨਾਂ ਦਾ ਪਾਰ-ਉਤਾਰਾ ਹੋ ਗਿਆ। ਅੱਜ ਵੀ ਜੇਕਰ ਉਸ ਬਾਲਾ ਪ੍ਰੀਤਮ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਕੋਈ ਨਾਮ ਲਵੇ ਤਾਂ ਉਸ ਬਾਲਾ ਪ੍ਰੀਤਮ ਦੀ ਅੰਮ੍ਰਿਤ ਦ੍ਰਿਸ਼ਟੀ ਨਾਲ ਰੋਗ ਦੂਰ ਹੋ ਜਾਂਦੇ ਹਨ। ਉਹਨਾਂ ਨੂੰ ਧਿਆਉਣ ਨਾਲ ਸਾਰੇ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

★★★

# ਅਵਲਿ ਅਲਹ ਨੂਰੁ ਉਪਾਇਆ
# ਕੁਦਰਤਿ ਕੇ ਸਭ ਬੰਦੇ

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਰਾਮਦਾਸ ਜੀ ਨੇ ਬਚਨ ਕੀਤਾ ਹੈ ਕਿ ਅੰਦਰ ਦੀ ਮੱਤ ਪ੍ਰਮਾਤਮਾ ਦੇਣ ਵਾਲਾ ਹੈ ਤੇ ਜਿਹੋ ਜਿਹੀ ਪ੍ਰਮਾਤਮਾ ਮੱਤ ਦਿੰਦਾ ਹੈ, ਉਹੋ ਜਿਹਾ ਪ੍ਰੇਰਿਆ ਇਨਸਾਨ ਬਾਹਰਮੁੱਖੀ ਕੰਮ ਕਰਦਾ ਹੈ। ਜਿੰਨੇ ਵੀ ਜੀਵ ਅਸੀਂ ਦੇਖਦੇ ਹਾਂ, ਉਹ ਪ੍ਰਮਾਤਮਾ ਦੀਆਂ ਬਣਾਈਆਂ ਹੋਈਆਂ ਕਠਪੁੱਤਲੀਆਂ ਹਨ। ਜਿਵੇਂ ਉਹ ਉਸ ਨੂੰ ਨਚਾਉਣਾ ਚਾਹੁੰਦਾ ਹੈ, ਉਸੇ ਢੰਗ ਨਾਲ ਉਹ ਨੱਚੀ ਜਾ ਰਹੇ ਹਨ। ਆਪਣੀ ਮਰਜ਼ੀ ਸਾਡੀ ਕਿਸੇ ਦੀ ਨਹੀਂ।

ਇਸ ਸੰਸਾਰ ਵੱਲ ਜਦੋਂ ਝਾਤੀ ਮਾਰਦੇ ਹਾਂ ਤਾਂ ਪ੍ਰਮਾਤਮਾ ਨੇ ਅਨੇਕਾਂ ਰੰਗਾਂ ਦੇ, ਅਨੇਕਾਂ ਰੂਪਾਂ ਦੇ, ਅਨੇਕਾਂ ਸੁਭਾਵਾਂ ਦੇ ਜੀਵ ਪੈਦਾ ਕੀਤੇ ਹਨ। ਜਿਸ ਵੇਲੇ ਅਸੀਂ ਆਪਣੀ ਸੁਰਤ ਨੂੰ ਪ੍ਰਮਾਤਮਾ ਵਾਲੇ ਪਾਸੇ ਲਿਜਾ ਕੇ ਉਸ ਦੀ ਭਗਤੀ ਵਿਚ ਜੁੜ ਜਾਂਦੇ ਹਾਂ, ਉਦੋਂ ਸਾਰੇ ਸਾਨੂੰ ਚੰਗੇ ਦਿਖਾਈ ਦਿੰਦੇ ਹਨ। ਇਕ ਅਜਿਹੇ ਇਨਸਾਨ ਹਨ ਜਿਹੜੇ ਆਪਣੀ ਜ਼ਬਾਨ ਤੋਂ ਸਵੇਰ ਤੋਂ ਸ਼ਾਮ ਤੱਕ ਫਿੱਕੇ ਬੋਲ ਤੇ ਕੁਬੋਲ ਬੋਲੀ ਜਾਣਗੇ। ਹਜ਼ੂਰ ਨੇ ਕਿਹਾ ਕਿ ਤੂੰ ਇਹਨਾਂ ਵਿਚ ਉਹੋ ਜਿਹੀਆਂ ਤਾਰਾਂ ਫਿੱਟ ਕਰ ਦਿੱਤੀਆਂ ਹਨ, ਜ਼ਿਨ੍ਹਾਂ ਵਿਚੋਂ ਬੇਸੁਰੀ ਆਵਾਜ਼ ਨਿਕਲਦੀ ਹੈ। ਕਈ ਅਜਿਹੇ ਇਨਸਾਨ ਹਨ ਜਿਨ੍ਹਾਂ ਦੀ ਜ਼ਬਾਨ ਵਿਚ ਅੰਮ੍ਰਿਤ ਵਰਗਾ ਰੱਸ ਹੈ ਤੇ ਜਦੋਂ ਉਹ ਬੋਲਦੇ ਹਨ ਤਾਂ ਤੱਪਦੇ ਹੋਏ ਹਿਰਦੇ ਵੀ ਸ਼ਾਂਤ ਹੋ ਜਾਂਦੇ ਹਨ।

ਇਨਸਾਨ ਇਕ ਵਾਜੇ ਦੀ ਤਰ੍ਹਾਂ ਹੈ ਤੇ ਵਜਾਉਣ ਵਾਲਾ ਪ੍ਰਮਾਤਮਾ ਹੈ। ਅਸੀਂ ਜਿੰਨੇ ਵੀ ਜੀਵ ਹਾਂ, ਉਸ ਪ੍ਰਮਾਤਮਾ ਦੀਆਂ ਕਠਪੁੱਤਲੀਆਂ ਹਾਂ। ਉਸ ਨੇ ਹੁਕਮ ਦੀ ਡੋਰ ਆਪਣੇ ਹੱਥ ਵਿਚ ਫੜੀ ਹੈ। ਕਿਸੇ ਦੀ ਡੋਰ ਖਿੱਚ ਕੇ ਉਸ ਨੂੰ ਜੇਤੂ ਕਰਾਰ ਕਰਵਾ ਦਿੰਦਾ ਹੈ ਤੇ ਕਿਸੇ ਦੀ ਡੋਰ ਖਿੱਚ ਕੇ ਉਸ ਦੀ ਪਿੱਠ ਲੁਆ ਦਿੰਦਾ ਹੈ। ਕਿਸੇ ਕਠਪੁੱਤਲੀ ਨੂੰ ਉਹ ਰਾਜੇ ਦੇ ਲਿਬਾਸ ਵਿਚ ਪ੍ਰਗਟ ਕਰਦਾ ਹੈ ਤੇ ਕਿਸੇ ਕਠਪੁੱਤਲੀ ਨੂੰ ਉਹ ਭਿਖਾਰੀ ਦੇ ਲਿਬਾਸ ਵਿਚ ਪ੍ਰਗਟ

ਕਰਦਾ ਹੈ। ਘੁਮਿਆਰ ਜਦੋਂ ਭਾਂਡੇ ਬਣਾਉਣਾ ਸ਼ੁਰੂ ਕਰਦਾ ਹੈ ਤਾਂ ਉਦੋਂ ਇਕ ਜਗ੍ਹਾ ਤੋਂ ਮਿੱਟੀ ਪੁੱਟ ਕੇ ਲਿਆਉਂਦਾ ਹੈ। ਉਸ ਮਿੱਟੀ ਨੂੰ ਪਾਣੀ ਵਿਚ ਉਸ ਨੇ ਭਿਉਂ ਲਿਆ। ਫਿਰ ਉਸ ਗਿੱਲੀ ਮਿੱਟੀ ਨੂੰ ਚੱਕ ਦੇ ਉੱਪਰ ਰੱਖ ਕੇ ਉਹ ਭਾਂਡੇ ਘੜਨ ਲੱਗ ਪਿਆ। ਕਿਸੇ ਬਣੇ ਹੋਏ ਭਾਂਡੇ ਨੂੰ ਉਸ ਨੇ ਮਟਕੇ ਦਾ ਨਾਮ ਦੇ ਦਿੱਤਾ, ਕਿਸੇ ਭਾਂਡੇ ਨੂੰ ਇਕ ਛੋਟੀ ਜਿਹੀ ਕੁੱਜੀ ਦਾ ਨਾਮ ਦੇ ਦਿੱਤਾ, ਪਰ ਯਾਦ ਰੱਖਿਉ, ਬਾਬਾ ਨਾਨਕ ਜੀ ਬਚਨ ਕਰਦੇ ਹਨ ਕਿ ਇਹ ਬਰਤਨ, ਇਹ ਮਟਕੇ, ਇਹ ਕੁੱਜੀਆਂ ਦੇ ਵੱਖ-ਵੱਖ ਨਾਮ ਹੋ ਸਕਦੇ ਹਨ, ਪਰ ਧਿਆਨ ਨਾਲ ਝਾਤੀ ਮਾਰੋਗੇ ਤਾਂ ਮਿੱਟੀ ਇਕੋ ਥਾਂ ਦੀ ਹੈ, ਪਾਣੀ ਇਕੋ ਹੈ ਤੇ ਬਣਾਉਣ ਵਾਲਾ ਵੀ ਇਕ ਹੀ ਹੈ। ਫਿਰ ਉਹ ਭਾਂਡੇ ਆਵੇ ਵਿਚ ਪਾ ਕੇ ਤਪਾਏ ਗਏ। ਕਿਸੇ ਭਾਂਡੇ ਦਾ ਰੰਗ ਲਾਲ ਹੋ ਗਿਆ ਤੇ ਕਿਸੇ ਭਾਂਡੇ ਦਾ ਰੰਗ ਕਾਲਾ ਹੋ ਗਿਆ। ਬਾਜ਼ਾਰ ਵਿਚ ਜਾ ਕੇ ਉਹ ਭਾਂਡੇ ਵੇਚੇ ਗਏ ਅਤੇ ਖ਼ਰੀਦਣ ਵਾਲੇ ਖ਼ਰੀਦ ਕੇ ਲੈ ਗਏ। ਇਕ ਮਾਤਾ ਨੇ ਛੋਟਾ ਜਿਹਾ ਭਾਂਡਾ ਖ਼ਰੀਦ ਕੇ ਲਿਆਂਦਾ। ਘਰ ਆ ਕੇ ਕਹਿਣ ਲੱਗੀ ਕਿ ਇਸ ਭਾਂਡੇ ਵਿਚ ਦੁੱਧ ਵਿਚੋਂ ਰਿੜਕ ਕੇ ਨਿਕਲਿਆ ਮੱਖਣ ਰੱਖਿਉ। ਇਕ ਨੇ ਖ਼ਰੀਦਿਆ ਤੇ ਕਿਹਾ ਕਿ ਇਸ ਵਿਚ ਸਰਦੀਆਂ ਵਿਚ ਪਾਣੀ ਪਾ ਕੇ ਅੱਗ 'ਤੇ ਰੱਖ ਕੇ ਪਾਣੀ ਗਰਮ ਕਰਨਾ। ਇਕ ਭਾਂਡਾ ਛੇ-ਛੇ ਮਹੀਨਿਆਂ ਤੱਕ ਸਰਦੀਆਂ ਵਿਚ ਤੱਪੀ ਜਾਂਦਾ ਹੈ। ਬਣੇ ਦੋਨੋਂ ਭਾਂਡੇ ਇਕੋ ਮਿੱਟੀ ਦੇ ਹਨ, ਪਰ ਇਕ ਭਾਂਡੇ ਵਿਚ ਅੰਮ੍ਰਿਤ ਵਰਗਾ ਦੁੱਧ ਟਿਕਾਅ ਦਿੱਤਾ ਤੇ ਇਕ ਅੱਗ ਉੱਪਰ ਤਪੀ ਜਾਂਦਾ ਹੈ।

ਅਸੀਂ ਜਿੰਨੇ ਵੀ ਜੀਵ ਹਾਂ, ਇਕ ਪਾਰਬ੍ਰਹਮ ਪ੍ਰਮੇਸ਼ਰ ਨੇ ਆਪ ਭਾਂਡੇ ਸਾਜੇ ਹਨ। ਇਨਸਾਨ ਵੱਖ-ਵੱਖ ਹੋ ਸਕਦੇ ਹਨ, ਪਰ ਸਿਰਜਨ ਵਾਲਾ ਇਕ ਪ੍ਰਮਾਤਮਾ ਹੀ ਹੈ। ਕਿਸੇ ਭਾਂਡੇ ਦੇ ਅੰਦਰ ਨਾਮ ਦਾ ਸ਼ੁਭ ਗੁਣਾਂ ਵਾਲਾ ਅੰਮ੍ਰਿਤ ਟਿੱਕ ਗਿਆ ਹੈ ਤੇ ਕਈ ਭਾਂਡੇ ਅਜਿਹੇ ਹਨ ਜਿਹੜੇ ਜਨਮ ਤੋਂ ਲੈ ਕੇ ਮਰਨ ਤੱਕ ਕੇਵਲ ਕਲਪੀ ਜਾਂਦੇ ਹਨ। ਸਾਹਿਬ ਨੇ ਬਾਣੀ ਵਿਚ ਕਿਹਾ ਹੈ ਕਿ ਤੂੰ ਭਾਂਡਿਆਂ ਨੂੰ ਦੇਖ ਕੇ ਕਿਤੇ ਦਵੈਸ਼ ਵਿਚ ਨਾ ਪੈ ਜਾਵੀਂ।

*ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥*
*ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨਿ ਚੜੇ॥*

(ਆਸਾ ਦੀ ਵਾਰ)

ਅਸੀਂ ਭਗਤ ਕਬੀਰ ਸਾਹਿਬ ਦਾ ਅਮੋਲਕ ਬਚਨ ਪੜ੍ਹਦੇ ਹਾਂ :-

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*

(ਅੰਗ ੧੩੪੯)

ਇਕ ਪ੍ਰਮਾਤਮਾ ਨੇ ਆਪਣੇ ਨੂਰ ਤੋਂ ਸਾਰੇ ਬਣਾਏ ਹਨ। ਕਿਸੇ ਨੂੰ ਭਲਾ ਕਹਿ ਦਿੱਤਾ, ਕਿਸੇ ਨੂੰ ਮੰਦਾ ਕਹਿ ਦਿੱਤਾ। ਉਸ ਪ੍ਰਮਾਤਮਾ ਨੇ ਇਕ ਮਿੱਟੀ ਤੋਂ ਅਨੇਕਾਂ ਬਰਤਨ ਸਾਜ ਦਿੱਤੇ।

ਜੜ੍ਹ ਤੋਂ ਲੈ ਕੇ ਚੇਤਨ ਤੱਕ, ਇਕ ਥਾਂ ਤੋਂ ਲੈ ਕੇ ਥਾਂ-ਥਾਂ 'ਤੇ ਫਿਰਨ ਵਾਲੇ ਤੱਕ ਬਣਾਉਣ ਵਾਲਾ ਉਹ ਖ਼ੁੱਦ ਆਪ ਹੈ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਬੜੀ ਸੋਹਣੀ ਇਕ ਸੂਝ ਦਿੱਤੀ। ਉਹਨਾਂ ਦਾ ਬਚਨ ਹੈ ਕਿ ਪੱਥਰਾਂ ਦੇ ਰੰਗ ਵੱਖ-ਵੱਖ ਹੋ ਸਕਦੇ ਹਨ, ਸ਼ਬਦਾਵਲੀ ਵੱਖ-ਵੱਖ ਹੋ ਸਕਦੀ ਹੈ। ਕੋਈ ਕਹਿੰਦਾ ਹੈ, ਮੈਂ ਅੱਲ੍ਹਾ ਨੂੰ ਮੰਨਦਾ ਹਾਂ। ਕੋਈ ਕਹਿੰਦਾ ਹੈ, ਮੈਂ ਰਾਮ ਨੂੰ ਮੰਨਦਾ ਹਾਂ। ਵੱਖ-ਵੱਖ ਉਸ ਦੇ ਨਾਮ ਹੋ ਸਕਦੇ ਹਨ, ਵੱਖ-ਵੱਖ ਢੰਗ ਨਾਲ ਉਸ ਦੀ ਪੂਜਾ ਹੋ ਸਕਦੀ ਹੈ, ਪਰ ਨਾਵਾਂ ਤੋਂ ਉੱਪਰ ਉੱਠ ਕੇ ਝਾਤੀ ਮਾਰੋ। ਇਹਨਾਂ ਨਾਵਾਂ ਵਿਚ ਜਿਹੜੀ ਸ਼ਕਤੀ ਵਾਪਰਦੀ ਪਈ ਹੈ, ਉਹ ਵੱਖ ਨਹੀਂ, ਉਹ ਇਕ ਹੀ ਹੈ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਇਕ ਪਾਸੇ ਮਸਜਿਦ ਵਿਚੋਂ ਬਾਂਗ ਦੀ ਆਵਾਜ਼, ਇਕ ਪਾਸੇ ਮੰਦਿਰ ਵਿਚੋਂ ਘੰਟਿਆਂ ਦੀ ਆਉਂਦੀ ਹੋਈ ਆਵਾਜ਼, ਇਹਨਾਂ ਦੋਨਾਂ ਆਵਾਜ਼ਾਂ ਨੂੰ ਸੁਣ ਕੇ ਕਿਤੇ ਭਰਮ ਨਾ ਜਾਈਂ। ਉਸ ਬਾਜ਼ੀਗਰ ਨੇ ਹੀ ਇਹੋ ਜਿਹੀ ਖੇਡ ਬਣਾ ਦਿੱਤੀ ਹੈ। ਇਕ ਪ੍ਰਮਾਣ ਉਹਨਾਂ ਨੇ ਬਖ਼ਸ਼ਿਆ। ਕਹਿੰਦੇ ਹਨ, ਇਕ ਹੱਥ ਵਿਚ ਕਾਲੇ ਰੰਗ ਦਾ ਪੱਥਰ ਕੋਈ ਲੈ ਲਵੇ ਅਤੇ ਦੂਜੇ ਹੱਥ ਵਿਚ ਕੋਈ ਸਫ਼ੈਦ ਰੰਗ ਦਾ ਪੱਥਰ ਲੈ ਲਵੇ। ਅਸੀਂ ਸੰਸਾਰ ਦੇ ਲੋਕਾਂ ਨੂੰ ਦਿਖਾਵਾਂਗੇ ਤਾਂ ਸਾਨੂੰ ਸਮਝ ਪਏਗੀ ਕਿ ਇਕ ਪੱਥਰ ਦਾ ਰੰਗ ਕਾਲਾ ਹੈ ਤੇ ਦੂਜੇ ਦਾ ਸਫ਼ੈਦ ਹੈ। ਪਰ ਜਦੋਂ ਉਹਨਾਂ ਦੋਨਾਂ ਪੱਥਰਾਂ ਨੂੰ ਰਗੜਾਂਗੇ ਤਾਂ ਕਾਲੇ ਪੱਥਰ ਵਿਚੋਂ ਕਾਲੇ ਰੰਗ ਦੀ ਅੱਗ ਨਹੀਂ ਨਿਕਲਣੀ ਤੇ ਚਿੱਟੇ ਰੰਗ ਦੇ ਪੱਥਰ ਵਿਚੋਂ ਚਿੱਟੇ ਰੰਗ ਦੀ ਅੱਗ ਨਹੀਂ ਨਿਕਲਣੀ। ਪੱਥਰ ਦੇ ਰੰਗ ਦੋ ਹੋ ਸਕਦੇ ਹਨ, ਪਰ ਦੋਨਾਂ ਪੱਥਰਾਂ ਦੇ ਅੰਦਰ ਦੀ ਅੱਗ ਦਾ ਰੰਗ ਕੇਵਲ ਇਕ ਹੀ ਹੈ। ਉਸ ਪਰਮ ਪਿਤਾ ਪ੍ਰਮਾਤਮਾ ਨੇ ਵੱਖ-ਵੱਖ ਰੰਗਾਂ ਦੀਆਂ ਕਠਪੁੱਤਲੀਆਂ ਬਣਾਈਆਂ ਹਨ ਤੇ ਉਹਨਾਂ ਦੀਆਂ ਤੰਦਾਂ ਆਪਣੇ ਹੱਥ ਵਿਚ ਰੱਖੀਆਂ ਹਨ।

ਭਾਈ ਗੁਰਦਾਸ ਜੀ ਦੇ ਬਚਨ ਹਨ ਕਿ ਕਿਸੇ ਗਾਂ ਦਾ ਰੰਗ ਕਾਲਾ ਹੋ ਸਕਦਾ ਹੈ। ਕਿਸੇ ਗਾਂ ਦਾ ਰੰਗ ਸਫ਼ੈਦ ਹੋ ਸਕਦਾ ਹੈ। ਵੱਖ-ਵੱਖ ਰੰਗਾਂ ਦੀ ਸਾਨੂੰ ਤਸਵੀਰ ਨਜ਼ਰ ਆ ਸਕਦੀ ਹੈ, ਪਰ ਜਦੋਂ ਅਸੀਂ ਦੋਹਾਂ ਗਾਵਾਂ ਦਾ ਦੁੱਧ ਚੋਵਾਂਗੇ ਤਾਂ ਬਾਹਰ ਦੀ ਚਮੜੀ ਦੇ ਰੰਗ ਤਾਂ ਵੱਖ ਹਨ, ਪਰ ਦੁੱਧ ਤਾਂ ਸਾਰੀਆਂ ਗਾਵਾਂ ਦਾ ਸਫ਼ੈਦ ਹੈ। ਇਸੇ ਤਰ੍ਹਾਂ ਇਸ ਸੰਸਾਰ ਨੂੰ ਦੇਖੀਏ। ਵੱਖ-ਵੱਖ ਰੂਪ ਦੇ ਲੋਕ ਹੋ ਸਕਦੇ ਹਨ, ਵੱਖ-ਵੱਖ ਬੋਲੀਆਂ ਦੇ ਲੋਕ ਹੋ ਸਕਦੇ ਹਨ, ਪਰ ਜੇਕਰ ਇਹਨਾਂ ਦੇ ਅੰਤਰ ਆਤਮੇ ਅੰਦਰ ਅਸੀਂ ਨਜ਼ਰ ਟਿਕਾਵਾਂਗੇ ਤਾਂ ਇਹਨਾਂ ਵੱਖ-ਵੱਖ ਰੰਗਾਂ, ਸੁਭਾਵਾਂ ਦੇ ਅੰਦਰ ਬੈਠਾ ਪਰਮ ਪਿਤਾ ਇਕ ਹੀ ਹੈ। ਅਸੀਂ ਸਾਰੇ ਜੀਵ ਉਸ ਦੇ ਪ੍ਰੇਰੇ ਹੋਏ ਤੁਰੇ ਫਿਰਦੇ ਹਾਂ। ਜੋ ਕੁਝ ਆਪਾਂ ਕਰਨਾ ਚਾਹੁੰਦੇ ਹਾਂ, ਪਿਆਰਿਓ ! ਜੇ ਪ੍ਰਮਾਤਮਾ ਨਾ ਚਾਹੇ ਤਾਂ ਅਸੀਂ ਆਪਣੀ ਮੱਤ ਨਾਲ ਕੁਝ ਵੀ ਨਹੀਂ ਕਰ ਸਕਦੇ। ਆਪਣੀ ਅਕਲ ਨਾਲ ਅਸੀਂ ਇਕ ਵੀ ਕਦਮ ਨਹੀਂ ਪੁੱਟ ਸਕਦੇ।

ਭਗਤ ਕਬੀਰ ਸਾਹਿਬ ਨੇ ਕੁੱਝ ਪ੍ਰਮਾਣ ਦਿੱਤੇ ਹਨ। ਕਹਿੰਦੇ ਹਨ, ਆਪ ਰੋਜ਼ ਸਮਾਚਾਰ ਸੁਣਦੇ ਹੋ ਇਸ ਦੁਨੀਆਂ ਵਿਚ ਵਾਪਰਦੀਆਂ ਘਟਨਾਵਾਂ ਬਾਰੇ। ਘਰ ਅੰਦਰ ਖ਼ੁਸ਼ੀ ਦਾ ਮਾਹੌਲ ਹੈ। ਸਾਰਾ ਪਰਿਵਾਰ ਬੜੇ ਆਨੰਦ ਵਿਚ ਹੈ। ਸਾਰੇ ਜੀਅ ਰਾਤ ਖ਼ੁਸ਼ੀ ਨਾਲ ਸੁੱਤੇ ਹਨ। ਸਵੇਰੇ ਜਿਥੇ ਜਾਣਾ ਹੈ, ਉਸ ਥਾਂ 'ਤੇ ਵੀ ਖ਼ੁਸ਼ੀਆਂ ਹਨ। ਕੰਨਾਂ ਵਿਚ ਆਵਾਜ਼ ਪੈਂਦੀ ਹੈ ਕਿ ਫਲਾਨੇ ਇਨਸਾਨ ਦੀ ਮੌਤ ਹੋ ਗਈ ਹੈ। ਬਸ, ਇਕ ਆਵਾਜ਼ ਕੰਨਾਂ ਵਿਚ ਪੈਣ ਦੀ ਦੇਰ ਹੈ ਕਿ ਜਿਹੜੇ ਹੱਸਦੇ ਪਏ ਸਨ, ਕਿ ਅਸੀਂ ਸਵੇਰੇ ਫਲਾਨੇ ਥਾਂ ਜਾਣਾ ਹੈ, ਇਕ ਮਿੰਟ ਵਿਚ ਮਿਲੇ ਸੁਨੇਹੇ ਨੇ ਖ਼ੁਸ਼ੀ ਨੂੰ ਵੈਣ ਵਿਚ ਬਦਲ ਦਿੱਤਾ :-

*ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ॥*
*ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ॥*

(ਅੰਗ ੧੨੫੨)

ਉਸ ਪ੍ਰਮਾਤਮਾ ਦੀ ਆਪਣੀ ਰਚੀ ਹੋਈ ਖੇਡ ਹੈ। ਹੇ ਮੇਰੇ ਮਨਾ ! ਤੂੰ ਆਪਣੀ ਰਸਨਾ ਨਾਲ ਉਸ ਪ੍ਰਮਾਤਮਾ ਦੇ ਨਾਮ ਨੂੰ ਜੱਪ। ਆਪਣੀ ਰਸਨਾ ਨਾਲ ਉਸ ਵਾਹਿਗੁਰੂ ਦੇ ਨਾਮ ਨੂੰ ਬਾਰ-ਬਾਰ ਦ੍ਰਿੜ੍ਹ ਕਰ। ਜਿਨ੍ਹਾਂ ਦੇ ਮਸਤਕ ਦੇ ਲੇਖ ਉਸ ਪਾਰਬ੍ਰਹਮ ਪ੍ਰਮਾਤਮਾ ਨੇ ਆਪ ਲਿਖੇ ਹਨ, ਉਹਨਾਂ ਨੂੰ ਗੁਰੂ ਦੀ ਪ੍ਰਾਪਤੀ ਹੋਈ। ਕਿਉਂਕਿ ਨਦਰ ਤੋਂ ਬਿਨਾਂ ਕੋਈ ਉਸ ਪ੍ਰਮਾਤਮਾ ਦੇ ਨਾਮ ਨੂੰ ਨਹੀਂ ਜੱਪ ਸਕਦਾ ਤੇ ਜਿਨ੍ਹਾਂ ਜਿਨ੍ਹਾਂ ਨੇ ਜੱਪਿਆ, ਉਹਨਾਂ ਦੇ ਹਿਰਦੇ ਵਿਚ ਪ੍ਰਮਾਤਮਾ ਆਪਣੇ ਆਪ ਵੱਸ ਗਿਆ।

ਗੁਰੂ ਐਵੇਂ ਨਹੀਂ ਮਿਲਦਾ। ਜਿਹੜੇ ਸਾਡੇ ਬਾਹਰਮੁੱਖੀ ਇੰਦਰੇ ਹਨ, ਇਹ ਸਾਡੇ ਮਨ ਨਾਲ ਜੁੜੇ ਹੋਏ ਹਨ। ਜੇਕਰ ਅਸੀਂ ਵਾਸ਼ਨਾਵਾਂ ਦੀ ਤਹਿ ਤੱਕ ਜਾਈਏ ਤਾਂ ਸ਼ਾਇਦ ਸਾਨੂੰ ਆਪਣੇ ਅੰਦਰ ਪ੍ਰਮਾਰਥ ਵਾਲੀਆਂ ਗੱਲਾਂ ਨਾ ਮਿਲਣ। ਅੱਖਾਂ ਕਿਸੇ ਪਰਾਏ ਰੂਪ ਨੂੰ ਦੇਖਦੀਆਂ ਹਨ ਤਾਂ ਅੰਦਰ ਵਾਸ਼ਨਾ ਪੈਦਾ ਕਰ ਬੈਠਦੀਆਂ ਹਨ। ਅੱਜ ਤੱਕ ਦੁਨੀਆਂ ਵਿਚ ਕੋਈ ਅਜਿਹਾ ਡਾਕਟਰ ਮਿਲਿਆ ਹੈ ਜਿਹੜਾ ਇਹ ਕਹੇ ਕਿ ਮੈਂ ਤੇਰੀਆਂ ਅੱਖਾਂ ਦੀ ਉਸ ਨਾੜੀ ਦਾ ਇਲਾਜ ਕਰਦਾ ਹਾਂ ਜਿਸ ਨਾੜੀ ਰਾਹੀਂ ਵਾਸ਼ਨਾ ਤੇਰੇ ਅੰਦਰ ਜਾਂਦੀ ਹੈ। ਪਿਆਰਿਉ ! ਅੱਖਾਂ ਦੇ ਮੋਤੀਏ ਦੇ ਆਪਰੇਸ਼ਨ ਤਾਂ ਹੋ ਸਕਦੇ ਹਨ, ਪਰ ਅੱਜ ਤੱਕ ਕੋਈ ਵੀ ਡਾਕਟਰ ਉਸ ਵਾਸ਼ਨਾ ਵਾਲੀ ਨਾੜ ਨੂੰ ਲੱਭ ਕੇ ਉਸ ਦਾ ਆਪਰੇਸ਼ਨ ਨਹੀਂ ਕਰ ਸਕਿਆ। ਕੰਨਾਂ ਦੇ ਆਪਰੇਸ਼ਨ ਹੋਣਗੇ। ਗਲੇ ਦੇ ਆਪਰੇਸ਼ਨ ਹੋ ਸਕਦੇ ਹਨ, ਪਰ ਜਿਹੜੀ ਅੰਦਰ ਦੀ ਵਾਸ਼ਨਾ ਪੈਦਾ ਕਰਨ ਵਾਲੀ ਜੜ੍ਹ ਹੈ, ਅੱਜ ਤੱਕ ਕਦੀ ਕਿਸੇ ਨੇ ਉਸ ਦਾ ਇਲਾਜ ਨਹੀਂ ਕੀਤਾ। ਅੰਦਰ ਵਸੀ ਹੋਈ ਵਾਸ਼ਨਾ ਦਾ ਇਲਾਜ ਜੇਕਰ ਕਿਸੇ ਕੋਲ ਹੈ ਤਾਂ ਕੇਵਲ ਸਮਰੱਥ ਵਾਹਿਗੁਰੂ ਕੋਲ ਹੀ ਹੈ। ਜਿੰਨਾ ਅਸੀਂ ਬਾਹਰਮੁੱਖੀ ਵਿਚਰਾਂਗੇ, ਓਨੀ ਸਾਡੇ ਅੰਦਰ ਦੀ ਭਟਕਣਾ ਪੈਦਾ ਹੋਵੇਗੀ। ਜਿੰਨਾ ਅੰਤਰਮੁੱਖੀ ਵਿਚਰੇਗਾ, ਓਨੀ ਹੀ ਪ੍ਰਮਾਤਮਾ ਉਸ ਨੂੰ ਖ਼ੁਸ਼ੀ ਪ੍ਰਦਾਨ ਕਰੇਗਾ।

ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ ਕਿ ਜਿਨ੍ਹਾਂ ਲੋਕਾਂ ਨੂੰ ਬਾਹਰ ਦੇ ਇੰਦਰੇ ਸੰਕੋਚਣ ਦੀ ਜ[illegible] ਆ ਗਈ, ਉਹਨਾਂ ਦੇ ਅੰਦਰ ਰੂਹਾਨੀਅਤ ਦੇ ਖੇੜੇ ਆ ਗਏ। ਭਾਈ ਸਾਹਿਬ ਕਹਿੰਦੇ ਹਨ ਕਿ ਐ ਇਨਸਾਨ ! ਤੂੰ ਆਪਣੀ ਸੁਰਤ ਨੂੰ ਇਸ ਸੰਸਾਰ ਤੋਂ ਉੱਚਾ ਚੁੱਕ ਤੇ ਚੁੱਕ ਕੇ ਉਸ ਪ੍ਰਮਾਤਮਾ ਦੇ ਚਰਨਾਂ ਨਾਲ ਜੋੜ। ਸਰੀਰ ਕਿਤੇ ਵੀ ਹੋਵੇ, ਜਿਥੇ ਬੰਦੇ ਦੀ ਸੁਰਤੀ ਹੋਵੇਗੀ, ਸਰੀਰ ਉਸੇ ਢੰਗ ਨਾਲ ਹਰਕਤ ਕਰੀ ਜਾਵੇਗਾ।

ਚੀਨ ਵਿਚ ਕਿਸੇ ਸੱਜਣ ਨੇ ਇਕ ਮਹਾਤਮਾ ਪੁਰਸ਼ ਦੇ ਸੰਬੰਧ ਵਿਚ ਇਕ ਉਦਾਹਰਨ ਦਿੱਤੀ ਹੈ। ਕਹਿੰਦੇ ਹਨ, ਉਹ ਕਿਸੇ ਨੂੰ ਸਮਝਾਉਣ ਦਾ ਯਤਨ ਕਰ ਰਹੇ ਸਨ। ਜਦੋਂ ਵੀ ਉਹ ਇੰਦਰਿਆਂ ਦੀ ਗੱਲ ਉਸ ਨੂੰ ਸਮਝਾਉਣ ਤਾਂ ਉਸ ਦੀ ਪਕੜ ਤੋਂ ਬਾਹਰ ਨਿਕਲ ਜਾਏ। ਉਹਨਾਂ ਫਿਰ ਉਸ ਨੂੰ ਇਕ ਛੋਟੀ ਜਿਹੀ ਕਹਾਣੀ ਸੁਣਾਈ। ਕਹਿਣ ਲੱਗੇ ਕਿ ਕੋਈ ਔਰਤ ਆਪਣੇ ਘਰ ਵਿਚ ਛੋਟੇ-ਛੋਟੇ ਪੌਦੇ ਲਾ ਕੇ ਬਗ਼ੀਚਾ ਤਿਆਰ ਕਰੀ ਬੈਠੀ ਸੀ। ਉਸ ਦਾ ਰੋਜ਼ ਦਾ ਨੇਮ ਸੀ ਉਸ ਬਗ਼ੀਚੇ ਵਿਚ ਜਾ ਕੇ ਉਹਨਾਂ ਪੌਦਿਆਂ ਦੀਆਂ ਜੜ੍ਹਾਂ ਨੂੰ ਪਾਣੀ ਦੇਣਾ। ਕੁਝ ਸਮੇਂ ਤੋਂ ਬਾਅਦ ਉਸ ਪੌਦੇ ਦੀਆਂ ਟਾਹਣੀਆਂ ਨੂੰ ਫੁੱਲ ਲੱਗੇ। ਉਹਨਾਂ ਵਿਚ ਸੁਗੰਧੀ ਪੈਦਾ ਹੋਈ। ਉਸ ਔਰਤ ਨੂੰ ਆਪਣੇ ਘਰ ਤੋਂ ਕੁਝ ਦਿਨ ਬਾਹਰ ਜਾਣਾ ਪੈ ਗਿਆ। ਆਪਣੇ ਬੇਟੇ ਨੂੰ ਕਹਿਣ ਲੱਗੀ, ਬੇਟਾ ! ਮੈਂ ਬਾਹਰ ਚੱਲੀ ਹਾਂ ਅਤੇ ਤੂੰ ਇਹਨਾਂ ਪੌਦਿਆਂ ਦਾ ਧਿਆਨ ਜ਼ਰੂਰ ਰੱਖੀਂ। ਇਹਨਾਂ ਵਿਚੋਂ ਕੋਈ ਵੀ ਮੁਰਝਾਅ ਨਾ ਜਾਏ। ਇਹ ਸ਼ਬਦ ਕਹਿ ਕੇ ਉਹ ਚਲੀ ਗਈ।

ਉਸ ਬੱਚੇ ਨੇ ਮਾਂ ਦੇ ਬਗ਼ੀਚੇ ਦੀ ਸੰਭਾਲ ਸ਼ੁਰੂ ਕਰ ਦਿੱਤੀ। ਬਗ਼ੀਚੇ ਵਿਚ ਗਿਆ। ਆਪਣੇ ਹੱਥ ਵਿਚ ਕੱਪੜਾ ਫੜਿਆ ਤੇ ਇਕ-ਇਕ ਬ੍ਰਿਛ ਦੀ ਟਾਹਣੀ ਨੂੰ ਉਹ ਆਪਣੇ ਕੱਪੜੇ ਨਾਲ ਝਾੜੀ ਗਿਆ। ਕਈ ਦਿਨ ਉਸ ਨੇ ਅਜਿਹਾ ਨੇਮ ਕੀਤਾ ਪਰ ਕੁਝ ਦਿਨਾਂ ਬਾਅਦ ਜਿਨ੍ਹਾਂ ਪੌਤਿਆਂ ਨੂੰ ਉਹ ਝਾੜਦਾ ਸੀ, ਉਹ ਸੁਕਣੇ ਸ਼ੁਰੂ ਹੋ ਗਏ। ਉਹ ਗਹਿਰੀ ਸੋਚ ਵਿਚ ਡੁੱਬ ਗਿਆ ਕਿ ਇਹ ਕੀ ਬਣ ਗਿਆ ? ਕਿਤੇ ਮੇਰੀ ਮਾਂ ਦੇ ਵਿਛੋੜੇ ਦਾ ਤਾਂ ਇਹਨਾਂ ਉੱਤੇ ਅਸਰ ਨਹੀਂ ਪੈ ਗਿਆ। ਮੈਂ ਰੋਜ਼ ਇਹਨਾਂ ਨੂੰ ਸਾਫ਼ ਕਰਦਾ ਹਾਂ, ਪਰ ਮੇਰੇ ਇੰਨੇ ਉੱਦਮ ਕਰਨ ਦੇ ਬਾਵਜੂਦ ਵੀ ਇਹ ਬਗ਼ੀਚਾ ਕਿਉਂ ਮੁਰਝਾਈ ਜਾ ਰਿਹਾ ਹੈ ? ਸਮਝ ਕੋਈ ਨਾ ਪਈ।

ਅੱਜ ਉਸ ਦੀ ਮਾਤਾ ਕਈ ਦਿਨਾਂ ਤੋਂ ਬਾਅਦ ਵਾਪਿਸ ਆਈ। ਆਉਂਦਿਆਂ ਸਾਰ ਉਸ ਨੇ ਬਗ਼ੀਚੇ ਨੂੰ ਦੇਖਿਆ। ਦੇਖਦਿਆਂ ਸਾਰ ਉਸ ਦਾ ਰੋਣ ਨਿਕਲ ਗਿਆ। ਕਹਿਣ ਲੱਗੀ ਕਿ ਮੈਂ ਜੋ ਜ਼ਿੰਦਗੀ ਵਿਚ ਸੋਚਿਆ ਵੀ ਨਹੀਂ ਸੀ, ਤੂੰ ਉਹ ਕਰ ਦਿੱਤਾ। ਕੀ ਤੂੰ ਇਸ ਬਗ਼ੀਚੇ ਦੀ ਸੰਭਾਲ ਨਹੀਂ ਕੀਤੀ ? ਪੁੱਤਰ ਕਹਿੰਦਾ ਹੈ ਕਿ ਮੈਂ ਵੀ ਇਹੋ ਸੋਚਦਾ ਪਿਆ ਹਾਂ ਕਿ ਮੇਰੇ ਕੋਲੋਂ ਕੀ ਭੁੱਲ ਹੋ ਗਈ ਹੈ ? ਮੈਂ ਤਾਂ ਅੱਠ-ਅੱਠ ਘੰਟੇ ਬਗ਼ੀਚੇ ਵਿਚ ਬੈਠਾ ਰਿਹਾ ਤੇ ਦੇਖ, ਮੈਂ ਕਿੰਨੇ ਬਸਤਰ ਪਾੜ ਕੇ ਇਕ-ਇਕ ਰੁੱਖ ਨੂੰ ਝਾੜਿਆ ਹੈ। ਤੂੰ ਸਵੇਰੇ ਸ਼ਾਮ ਜਾਂਦੀ ਸੀ ਤਾਂ ਰੁੱਖ ਹਰੇ ਤੇ ਖੇੜੇ ਵਿਚ ਰਹਿੰਦੇ ਸਨ, ਪਰ ਬਦਕਿਸਮਤੀ ਮੇਰੀ ਕਿ ਮੇਰੇ ਇੰਨੇ ਉੱਦਮ

ਕੀਤਿਆਂ ਵੀ ਪੱਤੇ ਮੁਰਝਾ ਕੇ ਡਿੱਗ ਪਏ ਹਨ। ਮੈਨੂੰ ਕੋਈ ਸਮਝ ਨਹੀਂ ਪਈ। ਉਸ ਨੇ ਥੱਲੇ ਜ਼ਮੀਨ ਵੱਲ ਝਾਤੀ ਮਾਰੀ ਤੇ ਦੇਖਿਆ ਕਿ ਜ਼ਮੀਨ ਸੁੱਕ ਕੇ ਪੱਥਰ ਹੋ ਚੁੱਕੀ ਸੀ। ਕਹਿਣ ਲੱਗੀ ਕਿ ਅੱਠ ਘੰਟੇ ਤਾਂ ਕੀ, ਜੇਕਰ ਤੂੰ ਸਾਰੀ ਜ਼ਿੰਦਗੀ ਵੀ ਬਗ਼ੀਚੇ ਵਿਚ ਬੈਠਾ ਰਹੇਂ ਤਾਂ ਵੀ ਇਸ ਦਾ ਖੇੜਾ ਨਹੀਂ ਵਾਪਿਸ ਆ ਸਕਦਾ। ਤੂੰ ਇੰਨਾ ਸਮਾਂ ਇਹਨਾਂ ਨੂੰ ਝਾੜਨ 'ਤੇ ਲੱਗਾ ਰਿਹਾ, ਤੈਨੂੰ ਇੰਨੀ ਸਮਝ ਵੀ ਨਹੀਂ ਆਈ ਕਿ ਇਹਨਾਂ ਦਾ ਖੇੜਾ ਉਸ ਥਾਂ 'ਤੇ ਲੁੱਕਿਆ ਹੈ ਜਿਹੜਾ ਦਿੱਸਦਾ ਨਹੀਂ। ਤੂੰ ਕੇਵਲ ਫੁੱਲ ਅਤੇ ਟਾਹਣੀਆਂ ਦੇਖੀਆਂ ਹਨ। ਜਿਸ ਤੋਂ ਖੇੜਾ ਪੈਦਾ ਹੋਣਾ ਹੈ, ਉਹ ਦੇਖਿਆ ਹੀ ਨਹੀਂ, ਕਿਉਂਕਿ ਉਹ ਅਦ੍ਰਿਸ਼ਟ ਹੈ। ਇਸ ਦਾ ਸਾਰਾ ਖੇੜਾ ਜੜ੍ਹਾਂ ਵਿਚ ਹੈ। ਇਸ ਉੱਪਰ ਵਾਲੇ ਹਿੱਸੇ ਨੂੰ ਖੇੜਾ ਤਾਂ ਹੀ ਆਵੇਗਾ ਜੇ ਇਸ ਦੀਆਂ ਅਦ੍ਰਿਸ਼ਟ ਜੜ੍ਹਾਂ ਨੂੰ ਪਾਣੀ ਦਿੱਤਾ ਜਾਵੇ। ਅਦ੍ਰਿਸ਼ਟ ਨੂੰ ਤੂੰ ਪਾਣੀ ਨਹੀਂ ਦਿੱਤਾ ਤੇ ਦ੍ਰਿਸ਼ਟਮਾਨ ਨੂੰ ਤੂੰ ਝਾੜੀ ਜਾ ਰਿਹਾ ਹੈਂ। ਇਸ ਨਾਲ ਕਦੀ ਖੇੜੇ ਪੈਦਾ ਨਹੀਂ ਹੁੰਦੇ।

ਅਸਲ ਵਿਚ ਇਹ ਹਰ ਉਸ ਮਨੁੱਖ ਦੀ ਕਹਾਣੀ ਹੈ, ਜਿਹੜਾ ਕਈ ਕਈ ਘੰਟੇ ਬੈਠਾ ਕੇਵਲ ਬਾਹਰ ਦੀਆਂ ਇੰਦਰੀਆਂ ਨੂੰ ਇਸ ਲਈ ਪੂੰਝੀ ਜਾ ਰਿਹਾ ਹੈ ਕਿ ਇਸ ਰੰਗ ਰੂਪ ਵਿਚੋਂ ਸ਼ਾਇਦ ਮੈਨੂੰ ਕੋਈ ਸੁੱਖ ਮਿਲ ਜਾਏ। ਸ਼ਾਇਦ ਇਹਨਾਂ ਨੂੰ ਧੋਣ ਨਾਲ, ਲਿਸ਼ਕ-ਪੁਸ਼ਕ ਨਾਲ ਮੈਨੂੰ ਕੋਈ ਸੁੱਖ ਮਿਲ ਜਾਏ। ਮਨ ਅਦ੍ਰਿਸ਼ਟ ਹੈ। ਜਿਸ ਕਰਕੇ ਇਸ ਤਨ ਨੂੰ ਖੇੜਾ ਆਉਣਾ ਹੈ, ਉਸ ਮਨ ਨੂੰ ਕਦੀ ਨਾਮ ਤੇ ਬਾਣੀ ਦਾ ਪਾਣੀ ਨਹੀਂ ਪਹੁੰਚਿਆ। ਭਾਈ ਗੁਰਦਾਸ ਜੀ ਦੇ ਬਚਨ ਹਨ :-

*ਗੁਰ ਸਿਖ ਸੰਧਿ ਮਿਲ*

ਗੁਰੂ ਤੇ ਸਿੱਖ ਦੀ ਆਪਸ ਵਿਚ ਸੰਧੀ ਹੋਵੇ।

*ਬੀਸ ਇਕ ਈਸ ਈਸ, ਇਤ ਤੇ ਉਲੰਘਿ ਉਤ ਜਾਇ ਠਹਰਾਵਈ॥*

ਗੁਰੂ ਤੇ ਸਿੱਖ ਦੀ ਆਪਸ ਵਿਚ ਸੰਧੀ ਹੋਵੇ ਤੇ ਸਿੱਖ ਦੀ ਸੁਰਤ ਇਸ ਸੰਸਾਰ ਤੋਂ ਉੱਠ ਕੇ ਉਸ ਪ੍ਰਮਾਤਮਾ ਦੇ ਦੇਸ਼ ਵਿਚ ਜੁੜ ਜਾਵੇ। ਇਸ ਦ੍ਰਿਸ਼ਟਮਾਨ ਤੋਂ ਉੱਪਰ ਉੱਠ ਕੇ ਉਸ ਨਾਲ ਜਾ ਮਿਲੇ ਜੋ ਅਦ੍ਰਿਸ਼ਨਟ ਹੈ।

*ਚਰਮ-ਦ੍ਰਿਸਟਿ ਮੂੰਦ ਪੇਖੈ ਦਿਬ-ਦ੍ਰਿਸਟਿ ਕੈ,*
*ਜਗਮਗ ਜੋਤਿ ਉਨਮਨੀ ਸੁਧਿ ਪਾਵਈ॥*

(ਕਬਿੱਤ ਸਵੇਯੇ ਭਾ: ਗੁਰਦਾਸ)

ਅੱਖਾਂ ਬਾਹਰਮੁੱਖੀ ਚੱਮ ਨੂੰ ਦੇਖਦੀਆਂ ਹਨ। ਇਹਨਾਂ ਨੂੰ ਬੰਦ ਕਰਕੇ ਕਦੀ ਅੰਤਰਮੁੱਖੀ ਝਾਤੀ ਮਾਰਨ ਦਾ ਯਤਨ ਕਰ। ਬਾਹਰ ਦੀਆਂ ਅੱਖਾਂ ਨਾਲ ਕੇਵਲ ਬਾਹਰ ਦੇ ਚੱਮ ਨਜ਼ਰ ਆਉਣਗੇ ਪਰ ਅੰਦਰ ਦਿਆਂ ਨੇਤਰਾਂ ਨਾਲ ਝਾਤੀ ਮਾਰ, ਤੈਨੂੰ ਬ੍ਰਹਮ ਦੇ ਝਲਕਾਰੇ ਨਜ਼ਰ ਆਉਣਗੇ। ਦੇਖੋ ਅਸੀਂ ਜ਼ਮੀਨ 'ਤੇ ਬੈਠੇ ਹਾਂ, ਇਕ ਇਨਸਾਨ ਨੂੰ ਪਿਆਸ ਲੱਗਦੀ ਹੈ। ਹਾਲਾਂ

ਜ਼ਮੀਨ ਦੇ ਥੱਲੇ ਪਾਣੀ ਹੈ, ਪਰ ਬੰਦਾ ਉਸ ਜ਼ਮੀਨ ਦੇ ਉੱਪਰ ਬੈਠਾ ਤੜਫਦਾ ਹੋਇਆ ਪ੍ਰਾਣ ਤਿਆਗ ਜਾਂਦਾ ਹੈ। ਪਾਣੀ ਦੀ ਪ੍ਰਾਪਤੀ ਨਾ ਹੋਣ ਕਰਕੇ ਪਿਆਸੇ ਦੇ ਪ੍ਰਾਣ ਨਿਕਲ ਗਏ। ਪਰ ਜੇਕਰ ਕੋਈ ਇਹ ਕਹਿੰਦਾ ਹੈ ਕਿ ਜਿਸ ਧਰਤੀ 'ਤੇ ਆਦਮੀ ਨੇ ਪ੍ਰਾਣ ਤਿਆਗੇ ਹਨ, ਉਸ ਧਰਤੀ ਦੇ ਥੱਲੇ ਪਾਣੀ ਦਾ ਭੰਡਾਰ ਹੈ, ਪਰ ਇਨਸਾਨ ਵਿਚ ਇੰਨੀ ਸਮਰੱਥਾ ਨਹੀਂ ਹੈ ਕਿ ਉਹ ਅੰਤਰ-ਆਤਮੇ ਸੋਚ ਕੇ ਇਸ ਧਰਤੀ ਨੂੰ ਪੁੱਟ ਕੇ ਇਸ ਦੇ ਵਿਚੋਂ ਪਾਣੀ ਕੱਢ ਲਵੇ। ਇਨਸਾਨ ਸੱਚੀ-ਮੁੱਚੀ ਨਾਮ ਅੰਮ੍ਰਿਤ ਦੇ ਖ਼ਜ਼ਾਨੇ ਉੱਪਰ ਬੈਠਾ ਹੈ, ਪਰ ਉਹ ਉਸ ਆਦਮੀ ਦੀ ਤਰ੍ਹਾਂ ਹੈ ਜਿਹੜਾ ਧਰਤੀ ਉੱਤੇ ਬੈਠਾ ਤੜਫੀ ਜਾ ਰਿਹਾ ਹੈ, ਕਿਉਂਕਿ ਅੰਤਰ-ਆਤਮੇ ਉਸ ਨੂੰ ਨੀਰ ਪੈਦਾ ਕਰਨ ਦੀ ਜਾਚ ਹੀ ਨਹੀਂ ਆਈ। ਤੂੰ ਬਾਹਰ ਦੀਆਂ ਵਾਸ਼ਨਾਵਾਂ ਦੀਆਂ ਤੈਹਾਂ ਉੱਤੇ ਬੈਠਾ ਹੈਂ। ਜੇ ਸ਼ਬਦ ਕਮਾਈ ਨਾਲ ਆਪਣੇ ਅੰਦਰੋਂ ਵਿਕਾਰਾਂ ਦੀਆਂ ਤੈਹਾਂ ਪੁੱਟ ਲਵੇਂ ਤਾਂ ਅੰਦਰੋਂ ਨਾਮ ਅੰਮ੍ਰਿਤ ਦਾ ਖੂਹ ਪੈਦਾ ਹੋਵੇਗਾ :-

*ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ॥*
*ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ॥*

(ਅੰਗ ੧੩੭੩)

ਤੇਰੇ ਅੰਦਰ ਬਾਣੀ ਦਾ ਖੂਹ ਭਰਿਆ ਪਿਆ ਹੈ। ਜੇ ਪੀਣਾ ਚਾਹੁੰਦਾ ਹੈਂ ਤਾਂ ਖੂਹ ਵਿਚ ਬਾਲਟੀ ਲਮਕਾ ਕੇ ਪਾਣੀ ਭਰਿਆ ਜਾ ਸਕਦਾ ਹੈ। ਸੁਰਤ ਦੀ ਲੱਜ ਤੇ ਸ਼ਬਦ ਦੇ ਡੋਲ ਨਾਲ ਅੰਦਰੋਂ ਰੋਜ਼ ਪਾਣੀ ਪੀਆ ਕਰ।

ਸਾਡਾ ਇਕ ਸੁਭਾਅ ਹੈ ਕਿ ਜੋ ਕੁਝ ਮੈਨੂੰ ਪਤਾ ਹੈ, ਉਹ ਰੂਹਾਨੀਅਤ ਦਾ ਆਖ਼ਰੀ ਗਿਆਨ ਹੈ। ਪਰ ਜਦੋਂ ਗੁਰਬਾਣੀ ਅਸੀਂ ਪੜ੍ਹਦੇ ਹਾਂ ਤਾਂ ਮੇਰੇ ਸਤਿਗੁਰੂ ਨੇ ਬਾਣੀ ਵਿਚ ਕਿਸੇ ਵੀ ਚੀਜ਼ ਦਾ ਦਾਅਵਾ ਪੇਸ਼ ਨਹੀਂ ਕੀਤਾ। ਉਹਨਾਂ ਨੇ ਕਿਹਾ, ਦਾਤਾ ! ਜਿੰਨੇ ਕੁ ਮੈਨੂੰ ਦਿੱਸੇ ਦ੍ਰਿਸ਼ਟ ਅਤੇ ਅਦ੍ਰਿਸ਼ਟ ਤੇਰੀ ਸਿਫ਼ਤ ਕਰਨ ਵਾਲੇ, ਪਤਾ ਨਹੀਂ ਕਿੰਨੇ ਕੁ ਗਾਉਂਦੇ ਹਨ, ਮੇਰੀ ਸਮਝ ਤੋਂ ਬਾਹਰ ਹਨ। ਜੇ ਅਸੀਂ ਸ਼ਬਦ ਨਾਲ ਜੁੜ ਕੇ ਆਪਣੇ ਅੰਤਰ ਆਤਮੇ ਸਫ਼ਰ ਕਰਾਂਗੇ ਤਾਂ ਬਾਹਰ ਦੀਆਂ ਅੱਖਾਂ ਖੋਲ੍ਹ ਕੇ ਹੀ ਸੰਸਾਰ ਦੇਖਿਆ ਜਾਂਦਾ ਹੈ ਤੇ ਬਾਹਰ ਦੀਆਂ ਅੱਖਾਂ ਬੰਦ ਕਰਕੇ ਅੰਦਰ ਪ੍ਰਮਾਤਮਾ ਦੇਖਿਆ ਜਾਂਦਾ ਹੈ। ਗੁਰੂ ਅਰਜਨ ਸਾਹਿਬ ਦਾ ਬਚਨ ਹੈ :-

*ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥* (ਅੰਗ ੧੧੩੬)

ਜੇ ਘਰ ਹੀ ਸੁੱਖ ਨਹੀਂ ਤਾਂ ਬਾਹਰ ਸੁੱਖ ਕਿਥੋਂ ਮਿਲੇਗਾ। ਜੋ ਕੁਝ ਮੇਰੇ ਅੰਦਰ ਹੈ, ਉਹੋ ਜਿਹੀ ਬਾਹਰ ਦੀ ਦ੍ਰਿਸ਼ਟੀ ਹੈ। ਦੂਜਾ ਪ੍ਰਮਾਤਮਾ ਨੇ ਤੈਨੂੰ ਰਸਨਾ ਦਿੱਤੀ ਹੈ, ਉਸ ਨਾਲ ਪ੍ਰਮਾਤਮਾ ਦੀ ਸਿਫ਼ਤ ਕਰ ਤੇ ਇਹੋ ਰਸਨਾ ਤੇਰੇ ਰੋਮ-ਰੋਮ ਵਿਚ ਪ੍ਰਮਾਤਮਾ ਦੇ ਨਾਮ ਦਾ ਸੰਚਾਰ ਕਰੇਗੀ। ਹਜ਼ੂਰ ਦੀ ਅੰਮ੍ਰਿਤ ਬਾਣੀ ਵਿਚ ਅਸੀਂ ਪੜ੍ਹਦੇ ਹਾਂ ਕਿ ਜਿੰਨਾ ਕੋਈ ਰਸਨਾ ਨਾਲ ਜੱਪ ਕਰੇਗਾ, ਓਨਾ ਹੀ ਉਸ ਦੇ ਅੰਦਰ ਪ੍ਰਭੂ ਵੱਸੇਗਾ। ਭੋਜਨ ਨੂੰ ਕੋਈ ਜਿੰਨਾ ਵੀ ਚਿੱਥ ਕੇ ਅਤੇ ਬਾਰੀਕ ਕਰਕੇ ਛੱਕੇਗਾ, ਓਨਾ ਹੀ ਉਸ ਨੂੰ ਸੁਆਦ ਆਵੇਗਾ।

ਰਸਨਾ ਗੁਣ ਗੋਪਾਲ ਨਿਧਿ ਗਾਇਣ॥
ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥

(ਅੰਗ ੭੧੩)

ਮਨ ਦਾ ਪਤਾ ਨਹੀਂ ਕਿਹੜੇ ਪਾਸੇ ਚਲਾ ਜਾਂਦਾ ਹੈ। ਜਪੁ ਜੀ ਸਾਹਿਬ ਦੀ ਬਾਣੀ ਦਾ ਪਾਠ ਕੋਈ 10 ਮਿੰਟਾਂ ਤੱਕ ਕਰ ਗਿਆ, ਪਰ 38 ਪਉੜੀਆਂ ਪੜ੍ਹਦਿਆਂ ਹੋਇਆਂ 38 ਸਕਿੰਟਾਂ ਲਈ ਵੀ ਕਦੀ ਮਨ ਨਹੀਂ ਟਿੱਕਿਆ, ਕਿਉਂਕਿ ਅਸੀਂ ਆਵਾਜ਼ ਨਾਲ ਪੜ੍ਹੀ ਜਾ ਰਹੇ ਹਾਂ, ਪਰ ਮਨ ਨੂੰ ਵੀ ਟਿਕਾਉਣ ਦਾ ਯਤਨ ਕਰੀਏ। ਗੁਰੂ ਸਾਹਿਬ ਨੇ ਫੁਰਮਾਇਆ ਹੈ ਕਿ ਪਿਆਰਿਆ ! ਜਿਵੇਂ ਇਕ ਬੀਬੀ ਆਪਣੇ ਘਰ ਵਿਚ ਦੁੱਧ ਰਿੜਕਦੀ ਹੈ, ਇਵੇਂ ਹੀ ਬਸ ਉਸ ਦੁੱਧ ਰਿੜਕਣ ਵਾਲੀ ਦੀ ਜੁਗਤ ਨੂੰ ਚੇਤੇ ਰੱਖ। ਅੰਦਰ ਨੂੰ ਰਿੜਕ ਕੇ ਹੀ ਪ੍ਰਮਾਤਮਾ ਦਾ ਨਾਮ ਅੰਮ੍ਰਿਤ ਮਿਲ ਸਕਦਾ ਹੈ। ਜੇ ਅਸੀਂ ਜੱਪਣਾ ਹੈ ਤਾਂ ਇਕ ਥਾਂ ਜ਼ਰੂਰ ਮੁਕੱਰਰ ਕਰੀਏ। ਕਿਉਂਕਿ ਜਦੋਂ ਸਰੀਰ ਟਿੱਕੇਗਾ ਤਾਂ ਫਿਰ ਸਾਨੂੰ ਅੰਤਰ ਆਤਮੇ ਮਨ ਦੇ ਭੱਜਣ ਦੀ ਜੁਗਤ ਸਮਝ ਆਵੇਗੀ। ਕਈ ਸੱਜਣ ਇਹ ਕਹਿੰਦੇ ਹਨ ਕਿ ਅਸੀਂ ਚੱਲਦਿਆਂ ਫਿਰਦਿਆਂ ਜੱਪਦੇ ਹਾਂ। ਜਿਹੜਾ ਰੱਬ ਨਾਲ ਗੱਲਾਂ ਕਰ ਸਕਦਾ ਹੈ, ਚੇਤੇ ਰੱਖਿਉ, ਉਹ ਕੰਮ-ਕਾਰ ਕਰਦਿਆਂ ਵੀ ਰੱਬ ਦੇ ਨਾਲ ਅੰਦਰ ਦੀ ਤਾਰ ਜੋੜ ਸਕਦਾ ਹੈ। ਨਾਮ ਦਾ ਪ੍ਰਮਾਣ ਉਹ ਦੇ ਰਹੇ ਹਨ, ਜਿਨ੍ਹਾਂ ਨੇ ਇਕ ਘੜੀ ਵੀ ਗੁਰੂ ਗੁਰੂ ਨਹੀਂ ਜੱਪਿਆ। ਜੇ ਅਸੀਂ ਇਕ ਪਹਿਲੀ ਜਮਾਤ ਦੇ ਵਿਦਿਆਰਥੀ ਨੂੰ ਪੀ.ਐਚ.ਡੀ. ਕਰਨ ਵਾਲੇ ਦੀ ਖੋਜ ਕਰਨ ਬਾਰੇ ਪੁੱਛਿਆ ਕਿ ਉਸ ਬਾਰੇ ਤੇਰੇ ਕੀ ਖ਼ਿਆਲ ਹਨ ? ਤਾਂ ਕੀ ਇਹ ਪਹਿਲੀ ਜਮਾਤ ਦਾ ਵਿਦਿਆਰਥੀ ਪੀ.ਐੱਚ.ਡੀ. ਕਰਨ ਵਾਲੇ ਦੀ ਲਿਆਕਤ ਬਾਰੇ ਸਾਨੂੰ ਕੁਝ ਦੱਸ ਪਾਵੇਗਾ।

ਅੱਜ ਕੱਲ ਗੱਲਾਂ ਕਰਨ ਵਾਲੇ ਬਹੁਤੇ ਹਨ। ਜੇਕਰ ਇਹਨਾਂ ਨੂੰ ਭਜਾਉਣਾ ਹੋਵੇ ਤਾਂ ਗੁਰੂ ਜੀ ਕਹਿੰਦੇ ਹਨ ਕਿ ਇਹ ਗੱਲਾਂ ਨਾਲ ਨਹੀਂ ਭੱਜਣਗੇ। ਜਿਹੜਾ ਤਰਕ ਕਰਦਾ ਹੈ, ਉਸ ਨੂੰ ਕਹੋ ਕਿ ਆ ਬਈ, ਤੈਨੂੰ ਤਾਂ ਸਭ ਕੁਝ ਪਤਾ ਹੈ। ਆ ਚੱਲ ਦੋ ਮਿੰਟ ਗੁਰੂ ਗੁਰੂ ਜੱਪ ਲਈਏ। ਮੈਂ ਭਰੋਸੇ ਨਾਲ ਕਹਿੰਦਾ ਹਾਂ ਕਿ ਅਜਿਹੇ ਬੰਦੇ ਦੋ ਮਿੰਟ ਵੀ ਗੁਰੂ ਦਾ ਨਾਮ ਨਹੀਂ ਜੱਪ ਸਕਦੇ, ਉਹ ਉੱਠ ਕੇ ਚਲੇ ਜਾਣਗੇ। ਹੱਡਾਂ ਨਾਲ ਕਮਾਉਣਾ ਤੇ ਜ਼ਬਾਨ ਨਾਲ ਕਹਿਣ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਬਾਣੀ ਵਿਚ ਇਕ ਥਾਂ ਰਸਨਾ ਲਈ ਕੈਂਚੀ ਸ਼ਬਦ ਵਰਤਿਆ ਹੈ। ਯਾਦ ਰੱਖਿਉ, ਇਹੋ ਕੈਂਚੀ ਇਕ ਥਾਂ 'ਤੇ ਕੱਟਦੀ ਹੈ ਤਾਂ ਨੁਕਸਾਨ ਵੀ ਹੋ ਜਾਂਦਾ ਹੈ ਤੇ ਇਕ ਥਾਂ 'ਤੇ ਕੱਟਦੀ ਹੈ ਤਾਂ ਭਲਾ ਵੀ ਹੋ ਜਾਂਦਾ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਨਿੰਦਕ ਦੇ ਅੰਦਰ ਵੀ ਕੈਂਚੀ ਚੱਲਦੀ ਹੈ ਤੇ ਭਗਤ ਦੇ ਅੰਦਰ ਵੀ ਕੈਂਚੀ ਚੱਲਦੀ ਹੈ। ਨਿੰਦਕ ਕੈਂਚੀ ਨਾਲ ਲੋਕਾਂ ਦੀਆਂ ਜੜ੍ਹਾਂ ਕੱਟਦਾ ਹੈ ਤੇ ਭਗਤੀ ਕਰਨ ਵਾਲਾ ਕੈਂਚੀ ਨਾਲ ਜਮਦੂਤਾਂ ਦੀਆਂ ਫਾਹੀਆਂ ਕੱਟਦਾ ਹੈ। ਸਾਡੇ ਅੰਦਰ ਦਾ ਰੱਸ ਕਿਉਂ ਸੁੱਕਦਾ ਹੈ ? ਗੁਰੂ

ਅਰਜਨ ਸਾਹਿਬ ਕਹਿੰਦੇ ਹਨ ਕਿ ਜਦੋਂ ਅੰਦਰ ਦਾ ਰੱਸ ਸੁੱਕਣਾ ਸ਼ੁਰੂ ਹੋ ਜਾਵੇ ਤਾਂ ਉਸ ਦਾ ਪਹਿਲਾ ਕਾਰਨ ਹੈ ਕਿ ਕਿਧਰੇ ਅੱਖਾਂ ਅੰਤਰ ਆਤਮੇ ਗੁਰੂ ਨੂੰ ਦੇਖਣਾ ਤਾਂ ਬੰਦ ਨਹੀਂ ਕਰ ਗਈਆਂ ? ਕੰਨ ਕਿਤੇ ਗੁਰੂ ਦੀ ਸ਼ਬਦ ਦੀ ਸ੍ਰੋਤ ਤੋਂ ਸੁੱਕ ਤਾਂ ਨਹੀਂ ਗਏ ? ਰਸਨਾ ਨੇ ਕਿਤੇ ਗੁਰੂ ਦੇ ਨਾਮ ਨੂੰ ਜੱਪਣਾ ਬੰਦ ਤਾਂ ਨਹੀਂ ਕਰ ਦਿੱਤਾ ? ਹੇ ਪ੍ਰਮਾਤਮਾ ! ਇਹ ਮਨ ਮਾਇਆ ਦਾ ਗ੍ਰਸਿਆ ਹੋਇਆ ਭੱਜਦਾ ਪਿਆ ਹੈ। ਕ੍ਰਿਪਾ ਕਰੋ, ਇਸ ਦੀ ਦੌੜ ਨੂੰ ਖ਼ਤਮ ਕਰ ਦਿਉ। ਸਾਡਾ ਮਨ ਟਿਕਾਅ ਵਿਚ ਨਹੀਂ, ਕ੍ਰਿਪਾ ਕਰੋ। ਗੁਰਮੁਖੋ ! ਆਉ ਅਸੀਂ ਸਾਰੇ ਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰੀਏ ਕਿ ਹੇ ਵਾਹਿਗੁਰੂ ! ਸਾਨੂੰ ਪਾਪੀਆਂ ਨੂੰ ਆਪਣੇ ਚਰਨਾਂ ਵਿਚ ਰੱਖ ਲੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

*ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥* (ਅੰਗ ੧੬੭)

ਕਹਿੰਦੇ ਹਨ, ਜਿੰਨਾ ਚਿਰ ਇਨਸਾਨ ਦਾ ਮਨ ਮੈਲਾ ਹੈ, ਪਤਾ ਨਹੀਂ ਕਿੰਨੇ ਕੁ ਪਾਪ ਉਹ ਕਰਦਾ ਹੈ। ਕਿੰਨੇ ਕੁ ਮਾੜੇ ਕਰਮ ਉਹ ਕਰਦਾ ਹੈ। ਉਸ ਨੂੰ ਕਦੇ ਆਪਣਾ ਆਪ ਨਹੀਂ ਦਿੱਸਦਾ ਪਰ ਜਦੋਂ ਉਹ ਬੰਦਗੀ ਵਾਲੇ ਪਾਸੇ ਤੁਰਦਾ ਹੈ ਤਾਂ ਆਪਣੇ ਮਨ ਨੂੰ ਨਿਰਮਲ ਕਰੋਨ ਦੀ ਕੋਸ਼ਿਸ਼ ਕਰਦਾ ਹੈ। ਮਨ ਵਿਚੋਂ ਆਵਾਜ਼ ਆਉਣ ਲੱਗ ਪੈਂਦੀ ਹੈ ਕਿ ਮੈਂ ਜ਼ਿੰਦਗੀ ਵਿਚ ਇਹ ਮਾੜੇ ਕਰਮ ਵੀ ਕੀਤੇ ਹਨ। ਜਦੋਂ ਇਨਸਾਨ ਪਛਤਾਵਾ ਕਰਦਾ ਹੈ ਤਾਂ ਪ੍ਰਮਾਤਮਾ ਉਸ ਦੀਆਂ ਅੱਖਾਂ ਵਿਚੋਂ ਇਕ ਵੈਰਾਗ ਦਾ ਅੱਥਰੂ ਵੇਖ ਕੇ ਕਰੋੜਾਂ ਜਨਮਾਂ ਦੀ ਉਸ ਦੇ ਮਨ ਦੀ ਮੈਲ ਨੂੰ ਧੋ ਦਿੰਦਾ ਹੈ। ਹਜ਼ੂਰ ਨੇ ਬਾਣੀ ਵਿਚ ਕਿਹਾ ਹੈ ਕਿ ਮਨੁੱਖਾਂ ਦਾ 100 ਵਿਚੋਂ 98% ਅਜਿਹੀ ਬਿਰਤੀ ਹੋਵੇਗੀ। ਹੇ ਪ੍ਰਮਾਤਮਾ ! ਮੈਂ ਅੱਜ ਆਪਣੇ ਮਨ ਦੇ ਬਸਤਰ ਉਤਾਰ ਕੇ ਤੇਰੇ ਸਾਹਮਣੇ ਆਇਆ ਹਾਂ, ਭਾਵੇਂ ਤੂੰ ਮੇਰੇ ਅੰਦਰ ਦੀ ਤਹਿ ਨੂੰ ਵੀ ਜਾਣਦਾ ਹੈਂ, ਤੂੰ ਮੈਨੂੰ ਭਾਵੇਂ ਸਭ ਕੁਝ ਦਿੱਤਾ ਹੈ, ਪਰ ਮਾਇਆ ਦਾ ਮੋਹ ਮੈਨੂੰ ਮਿੱਠਾ ਹੋ ਕੇ ਚਿੰਬੜ ਗਿਆ ਹੈ। ਮੈਂ ਇਸ ਕੋਲੋਂ ਕਿਵੇਂ ਛੁੱਟਾਂ। ਤੂੰ ਮੈਨੂੰ ਘਰ ਦਿੱਤਾ, ਪਰਿਵਾਰ ਦੀ ਹਰ ਖ਼ੁਸ਼ੀ ਦਿੱਤੀ, ਪਰ ਇਨ੍ਹਾਂ ਦਾਤਾਂ ਨੂੰ ਪ੍ਰਾਪਤ ਕਰਕੇ ਵੀ ਮੇਰਾ ਮਨ ਅਨਰਸ ਰਿਹਾ। ਤੂੰ ਸੁੱਖ ਦਿੱਤੇ ਪਰ ਮੈਂ ਤੇਰਾ ਅਹਿਸਾਨ ਨਾ ਜਾਣਿਆ ਅਤੇ ਮਨ ਨੂੰ ਹੋਰ ਪਾਸੇ ਲਾ ਲਿਆ।

*ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥*

ਇਹ ਨੀਚ ਕਰਮ ਮੇਰੇ ਹਨ ਅਤੇ ਤੂੰ ਬਖ਼ਸ਼ਣ ਵਾਲਾ ਹੈਂ। ਮੈਨੂੰ ਪਾਪੀ ਨੂੰ ਬਖ਼ਸ਼ ਦੇ।

ਕਈ ਵਾਰ ਇਨਸਾਨ ਪਿੰਡ ਨੂੰ, ਸ਼ਹਿਰ ਨੂੰ ਇਸ ਲਈ ਛੱਡ ਕੇ ਚਲਾ ਜਾਂਦਾ ਹੈ ਕਿ ਉਸ ਨੂੰ ਲੱਗਦਾ ਹੈ ਕਿ ਪਿੰਡ ਦੇ ਲੋਕਾਂ ਨੂੰ ਦੇਖ ਕੇ ਮੇਰੇ ਅੰਦਰ ਵਾਸ਼ਨਾ ਪੈਦਾ ਹੁੰਦੀ ਹੈ। ਪਿੰਡ ਦੇ ਲੋਕ ਮੈਨੂੰ ਟਿੱਕਣ ਨਹੀਂ ਦਿੰਦੇ। ਮੈਂ ਜੰਗਲਾਂ ਵਿਚ ਚਲਾ ਗਿਆ। ਘਰ ਬਾਰ ਛੱਡ ਕੇ ਜੰਗਲਾਂ

ਵਿਚ ਰਿਹਾ। ਉਥੇ ਅੱਖਾਂ ਬੰਦ ਕੀਤੀਆਂ। ਜਿਹੜੀ ਜਨਮਾਂ-ਜਨਮਾਂ ਦੀ ਵਾਸ਼ਨਾ ਸੀ, ਉਹ ਤਾਂ ਜੰਗਲਾਂ ਵਿਚ ਵੀ ਮੇਰੇ ਨਾਲ ਚੱਲੀ ਗਈ। ਉਸ ਨੇ ਮੇਰਾ ਸਾਥ ਨਹੀਂ ਛੱਡਿਆ। ਕਿਵੇਂ ਮੈਂ ਇਸ ਵਾਸ਼ਨਾ ਤੋਂ ਛੁਟਕਾਰਾ ਪਾਵਾਂ। ਕਿਵੇਂ ਮੈਂ ਭਵ-ਸਾਗਰ ਤੋਂ ਤਰਾਂ ਹੇ ਪ੍ਰਮਾਤਮਾ ! ਮੈਨੂੰ ਇਸ ਭਵ-ਸਾਗਰ ਤੋਂ ਪਾਰ ਕਰ।

ਕਹਿੰਦੇ ਹਨ, ਦੇਖੋ, ਅਸੀਂ ਅਰਦਾਸਾਂ ਤਾਂ ਅਨੇਕਾਂ ਕਰਦੇ ਹਾਂ, ਪਰ ਅਸੀਂ ਅਰਦਾਸ ਆਪਣੇ ਲਈ ਕਰੀਏ। ਕੋਈ ਇਨਸਾਨ ਅਜਿਹਾ ਨਹੀਂ ਜਿਸ ਨੇ ਕਦੇ ਕੋਈ ਮਾੜਾ ਕਰਮ ਨਾ ਕੀਤਾ ਹੋਵੇ। ਇਥੇ ਤਾਂ ਮਹਾਂਪੁਰਸ਼ਾਂ ਨੇ, ਇੰਨੀ-ਇੰਨੀ ਕਮਾਈ ਕਰਨ ਵਾਲੇ ਬਾਬਾ ਫ਼ਰੀਦ ਜੀ ਵਰਗੇ ਮਹਾਂਪੁਰਖਾਂ ਨੇ ਵੀ ਕਿਹਾ ਹੈ ਕਿ ਲੋਕੋ ! ਤੁਸੀਂ ਮੇਰੇ ਚੋਲੇ ਦੇਖਦੇ ਹੋ। ਤੁਸੀਂ ਮੇਰੇ ਕੱਪੜੇ ਤੇ ਜ਼ਬਾਨ ਨੂੰ ਦੇਖ ਕੇ ਕਹਿੰਦੇ ਹੋ ਕਿ ਮੈਂ ਪਹੁੰਚਿਆ ਹੋਇਆ ਫ਼ਕੀਰ ਹਾਂ, ਪਰ ਤੁਸੀਂ ਇਹ ਜਾਣਦੇ ਨਹੀਂ ਕਿ ਮੇਰੇ ਕਪੜਿਆਂ ਥੱਲੇ ਮੇਰੇ ਮਨ ਦੀ ਕਾਲਖ ਛੁਪੀ ਹੋਈ ਹੈ। ਮੈਂ ਅਉਗੁਣਾਂ ਨਾਲ ਭਰਿਆ ਪਿਆ ਹਾਂ, ਪਰ ਲੋਕ ਮੈਨੂੰ ਦਰਵੇਸ਼ ਕਹਿੰਦੇ ਹਨ।

ਪਿਆਰਿਓ ! ਜੋ ਅਸੀਂ ਕਰਮ ਕਰਦੇ ਹਾਂ, ਇਹ ਕਰਮ ਸਾਡੇ ਨਾਲ ਨਹੀਂ ਤੁਰਨੇ। ਦੁਨੀਆਂ ਵਿਚ ਰਹਿੰਦਿਆਂ ਕਈ ਵਾਰ ਇਹ ਚੰਗੇ ਕਰਮ ਸਾਡੇ ਕਈ ਜਨਮਾਂ ਦੇ ਕੀਤੇ ਹੋਏ ਪਾਪਾਂ ਨੂੰ ਸਾੜਦੇ ਹਨ। ਕਰਮਾਂ ਕਰਕੇ ਸਾਨੂੰ ਸਜ਼ਾ ਵੀ ਮਿਲਦੀ ਹੈ। ਅਸੀਂ ਮਾੜੇ ਕਰਮ ਕਰਦੇ ਹਾਂ, ਪਰ ਪ੍ਰਮਾਤਮਾ ਦਾ ਨਾਮ, ਪ੍ਰਮਾਤਮਾ ਦੀ ਸੰਗਤ ਕਰਦਿਆਂ ਇਹ ਸਾਡੇ ਕਰਮਾਂ ਨੂੰ ਕੱਟ ਦਿੰਦਾ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਫਰੀਦਾ, ਇਨ੍ਹਾਂ ਕੰਮਾਂ ਵਿਚੋਂ ਬੰਦਗੀ ਵਾਲਾ ਕੰਮ ਨਹੀਂ ਦਿੱਸਦਾ ਪਿਆ। ਅਸੀਂ ਫ਼ਸਲ ਬੀਜਦੇ ਹਾਂ। ਕੋਈ ਝੋਨੇ ਦੀ, ਕੋਈ ਕਣਕ ਦੀ, ਕੋਈ ਛੋਲਿਆਂ ਦੀ, ਕੋਈ ਬਾਜਰੇ ਦੀ। ਕੋਈ ਮੱਕੀ ਦੀ ਫ਼ਸਲ ਬੀਜਦਾ ਹੈ। ਧਰਤੀ ਦਾ ਸੁਭਾਅ ਹੈ ਕਿ ਜੋ ਬੀਜ ਅਸੀਂ ਧਰਤੀ ਵਿਚ ਪਾਇਆ ਹੈ, ਉਹ ਫ਼ਸਲ ਹੀ ਸਾਡੀ ਝੋਲੀ ਵਿਚ ਪਵੇਗੀ। ਜੇ ਬੀਜ ਕਿੱਕਰ ਦਾ ਪਾਇਆ ਹੈ ਤੇ ਆਸ ਕਰਦੇ ਹਾਂ ਕਿ ਇਸ ਵਿਚੋਂ ਅੰਗੂਰ ਦੀਆਂ ਵੇਲਾਂ ਨਿਕਲਣ, ਇਸ ਵਿਚੋਂ ਮਿੱਠੇ ਫਲ ਪ੍ਰਾਪਤ ਹੋਣ, ਪਰ ਯਾਦ ਰੱਖੀਂ, ਜੇ ਕਿੱਕਰ ਬੀਜਿਆ ਹੈ ਤਾਂ ਕੰਡੇ ਹੀ ਚੁਬਣਗੇ, ਇਸ ਵਿਚੋਂ ਫਲ ਨਹੀਂ ਮਿਲਣਗੇ। ਜੇ ਕਰਮ ਹੈ ਤਾਂ ਬੰਦਗੀ ਕਰੋ। ਕਰਮ ਸੜ ਵੀ ਜਾਂਦੇ ਹਨ।

ਜੇ ਕਿਸੇ ਦੇ ਕਰਮਾਂ ਵਿਚ ਸੂਲੀ ਲਿਖੀ ਹੈ ਤਾਂ ਉਹ ਬੰਦਗੀ ਕਰੇ ਤਾਂ ਯਾਦ ਰੱਖੋ, ਸੂਲੀ ਵੀ ਸੂਲ ਬਣ ਜਾਂਦੀ ਹੈ। ਜੇਕਰ ਕਰੋੜਾਂ ਜਨਮਾਂ ਦਾ ਵਿਛੋੜਾ ਲਿਖਿਆ ਹੈ ਅਤੇ ਜੇਕਰ ਉਹ ਬੰਦਗੀ ਕਰੇ ਤਾਂ ਕਰੋੜਾਂ ਜਨਮਾਂ ਦਾ ਵਿਛੋੜਾ ਸੁਪਨੇ ਵਿਚ, ਇਕ ਛਿਨ ਵਿਚ ਵੀ ਮਿਟ ਸਕਦਾ ਹੈ। ਇਸ ਲਈ ਜਿਵੇਂ ਦਾ ਬੀਜ ਬੀਜਿਆ ਹੈ, ਉਸੇ ਤਰ੍ਹਾਂ ਦੇ ਫਲ ਦੀ ਆਸ ਰੱਖੀਂ। ਜੇਕਰ ਕਿਸੇ ਨੂੰ ਸਤਿਸੰਗ ਮਿਲ ਜਾਏ ਅਤੇ ਜਦੋਂ ਕੋਈ ਵੀ ਪਛਤਾਵੇ ਦੀ ਅਰਦਾਸ ਕਰਦਾ ਹੈ ਤਾਂ ਉਸ ਦੇ ਮਾੜੇ ਕਰਮ ਕੀਤੇ ਹੋਏ ਕੱਟੇ ਜਾਂਦੇ ਹਨ। ਇਹ ਕੀਤੇ ਹੋਏ ਕਰਮਾਂ ਦੀ ਅਰਦਾਸ ਉਹ ਹੈ ਜੋ ਮੈਂ ਕੀਤੇ ਹਨ — ਕਾਮ, ਕ੍ਰੋਧ, ਵਾਸ਼ਨਾ, ਇਕ ਕਰਮ ਉਹ ਹਨ ਜੋ ਮੈਂ ਕੀਤੇ ਨਹੀਂ

ਅਤੇ ਜਿਸ ਵਾਸਤੇ ਪ੍ਰਮਾਤਮਾ ਨੇ ਮੈਨੂੰ ਦੁਨੀਆਂ 'ਤੇ ਭੇਜਿਆ ਹੈ— ਬੰਦਗੀ, ਸਿਮਰਨ, ਸੇਵਾ, ਪਰਉਪਕਾਰ। ਭਾਵੇਂ ਕਿਸੇ ਨੇ ਕਿੰਨੇ ਪਾਪ ਕੀਤੇ ਹਨ, ਪ੍ਰਮਾਤਮਾ ਦੀ ਬਖ਼ਸ਼ਿਸ਼ ਇੰਨੀ ਵੱਡੀ ਹੈ ਕਿ ਉਸ ਦੇ ਪਾਪ ਥੋੜੇ ਪੈ ਜਾਣਗੇ ਪਰ ਪ੍ਰਮਾਤਮਾ ਦੀ ਬਖ਼ਸ਼ਿਸ਼ ਥੋੜੀ ਨਹੀਂ ਪਵੇਗੀ। ਆਮ ਤੌਰ 'ਤੇ ਬੰਦਾ ਕਿਸੇ ਦੂਜੇ ਦਾ ਭਲਾ ਕਰਦਾ ਹੈ। ਇਹ ਜਾਣਦਾ ਹੈ ਕਿ ਇਹ ਉਸ ਦਾ ਮਿੱਤਰ ਹੈ, ਉਸ ਦਾ ਵਿਰੋਧੀ ਨਹੀਂ। ਪ੍ਰਮਾਤਮਾ ! ਜਦੋਂ ਅਸੀਂ ਅਉਗੁਣ ਕਰਦੇ ਹਾਂ ਤੇ ਅਉਗੁਣਾਂ ਕਰਕੇ ਬੰਦੇ ਨਾਲ ਇੰਨਾ ਵੈਰ ਕਮਾਈਏ ਕਿ ਸਾਨੂੰ ਉਹ ਧਰਤੀ 'ਤੇ ਜੀਉਣ ਵੀ ਨਾ ਦੇਵੇ, ਪਰ ਤੂੰ ਇੰਨਾ ਬਖ਼ਸ਼ਿੰਦ ਹੈਂ ਕਿ ਸਾਡੇ ਸਾਰੇ ਦਿਨ ਦੇ ਕੀਤੇ ਹੋਏ ਪਾਪ ਤੂੰ ਦੇਖ ਲਏ ਹਨ ਪਰ ਇਸ ਦੇ ਬਾਵਜੂਦ ਵੀ ਸਾਨੂੰ ਰੋਜ਼ੀ ਦੇਈ ਜਾਂਦਾ ਹੈਂ। ਗੁਰੂ ਬੰਦੇ ਦੇ ਗੁਨਾਹ ਦੇਖਣ ਤੋਂ ਬਾਅਦ ਵੀ ਬੰਦੇ ਦੀ ਰੋਜ਼ੀ ਖੋਂਦਾ ਨਹੀਂ। ਸਭ ਨੂੰ ਰਿਜ਼ਕ ਦੇਈ ਜਾਂਦਾ ਹੈ।

ਐ ਪ੍ਰਮਾਤਮਾ ! ਹਰ ਇਕ ਬੰਦੇ ਨੇ ਤੇਰਾ ਨਾਮ ਰੱਖ ਦਿੱਤਾ ਹੈ। ਤੇਰੇ ਕਰਮ ਨੂੰ ਦੇਖ ਕੇ ਨਾਮ ਰੱਖ ਦਿੱਤੇ। ਜੇ ਕਿਸੇ ਬੰਦੇ ਦਾ ਤੂੰ ਰੋਗ ਠੀਕ ਕੀਤਾ ਤਾਂ ਉਸ ਨੇ ਕਹਿ ਦਿੱਤਾ ਕਿ ਪ੍ਰਮਾਤਮਾ ਦੁੱਖ ਭੰਜਨ ਹੈ। ਜੇ ਕਿਸੇ ਨੂੰ ਗ਼ਰੀਬੀ ਤੋਂ ਛੁਟਕਾਰਾ ਦਵਾ ਕੇ ਅਮੀਰ ਬਣਾ ਦਿੱਤਾ ਤਾਂ ਉਸ ਨੇ ਪ੍ਰਚਾਰ ਕਰ ਦਿੱਤਾ ਕਿ ਪ੍ਰਮਾਤਮਾ ਗ਼ਰੀਬ ਨਿਵਾਜ਼ ਹੈ। ਜੇ ਕਿਸੇ ਬੰਦੇ ਨੂੰ ਪਤਾ ਚਲਿਆ ਕਿ ਇਸ ਧਰਤੀ ਦਾ ਸਹਾਰਾ ਪ੍ਰਮਾਤਮਾ ਹੈ ਤਾਂ ਉਸ ਨੇ ਕਹਿ ਦਿੱਤਾ ਕਿ ਪ੍ਰਮਾਤਮਾ ਗੋਬਿੰਦ ਹੈ, ਉਹ ਧਰਤੀ ਨੂੰ ਸਹਾਰਾ ਦੇ ਰਿਹਾ ਹੈ। ਜੇ ਕਿਸੇ ਨੂੰ ਪਤਾ ਚਲਿਆ ਕਿ ਪ੍ਰਮਾਤਮਾ ਸਾਰੇ ਜੀਵ ਪੈਦਾ ਕਰਕੇ ਰੋਜ਼ੀ ਦਿੰਦਾ ਹੈ ਤਾਂ ਉਸ ਨੇ ਕਹਿ ਦਿੱਤਾ ਕਿ ਤੂੰ 84 ਲੱਖ ਜੂਨਾਂ ਦਾ ਰਿਜ਼ਕ ਦਾਤਾ ਹੈਂ। ਬਾਕੀ ਸਾਰੇ ਨਾਮ ਤਾਂ ਤੇਰੀ ਕ੍ਰਿਪਾਲਤਾ ਕਰਕੇ ਹਨ। ਇਕ ਨਾਮ ਅਸੀਂ ਤੈਨੂੰ ਦਿੱਤਾ ਹੈ। ਜੇਕਰ ਪ੍ਰਮਾਤਮਾ ! ਅਸੀਂ ਪਾਪ ਨਾ ਕਰਦੇ ਤਾਂ ਤੈਨੂੰ ਪਤਿਤ-ਪਾਵਨ ਕੌਣ ਕਹਿੰਦਾ ? ਅਸੀਂ ਪਾਪ ਕੀਤੇ ਅਤੇ ਤੂੰ ਆਪਣੇ ਘਰੋਂ ਬਖ਼ਸ਼ਿਸ਼ ਕਰਕੇ ਪਾਪੀਆਂ ਨੂੰ ਪਵਿੱਤਰ ਕੀਤਾ, ਇਸ ਕਰਕੇ ਲੋਕ ਤੈਨੂੰ ਪਤਿਤ ਪਾਵਨ ਕਹਿਣ ਲੱਗ ਪਏ। ਤੇਰੇ ਤੇ ਮੇਰੇ ਵਿਚ ਕੀ ਫ਼ਰਕ ਹੈ ? ਤੈਨੂੰ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਕੌਣ ਕਹਿੰਦਾ ?

ਇਕ ਪਾਸੇ ਅਸੀਂ ਅਰਦਾਸ ਕਰਦੇ ਹਾਂ ਕਿ ਸਾਨੂੰ ਪਾਪੀਆਂ ਨੂੰ ਬਖ਼ਸ਼ ਲੈ। ਕਹਿੰਦੇ ਹਨ ਕਿ ਇਕ ਪੇਂਡੂ ਬੰਦਾ ਦੌੜ ਕੇ ਖਜੂਰ ਉੱਪਰ ਚੜ੍ਹ ਗਿਆ। ਅਖ਼ੀਰ ਸਿਖਰ 'ਤੇ ਪਹੁੰਚ ਕੇ ਪੈਰ ਫਿਸਲਿਆ ਅਤੇ ਜ਼ਮੀਨ 'ਤੇ ਡਿੱਗਾ। ਉਹ ਬਿਲਕੁਲ ਤੰਦਰੁਸਤ ਸੀ। ਇਸ ਦਾ ਮਤਲਬ ਇਹ ਨਹੀਂ ਕਿ ਇਕ ਬੰਦਾ ਖਜੂਰ 'ਤੇ ਚੜ੍ਹਿਆ ਤੇ ਆਪਾਂ ਸਾਰੇ ਵੀ ਖਜੂਰ 'ਤੇ ਚੜ੍ਹ ਕੇ ਛਾਲਾਂ ਮਾਰਨੀਆਂ ਸ਼ੁਰੂ ਕਰ ਦੇਈਏ। ਜੇ ਗਿਆਨ ਦਾ ਦੀਵਾ ਲੈ ਕੇ ਵੀ ਤੂੰ ਪਾਪ ਕਰਦਾ ਪਿਆ ਹੈਂ ਤਾਂ ਵੇਖ ਲੈ, ਖੱਡੇ ਵਿਚ ਡਿਗਿਆ ਹੋਇਆ ਤੂੰ ਦੀਵੇ ਦੀ ਬੇਅਦਬੀ ਕਰੇਂਗਾ। ਇਸ ਨੂੰ ਪਤਾ ਹੈ ਕਿ ਕਰਮਾਂ ਦਾ ਲੇਖਾ ਹੋਣਾ ਹੈ। ਪ੍ਰਮਾਤਮਾ ਨੇ ਲੇਖਾ ਲੈਣਾ ਹੈ। ਜਾਣ ਬੁਝ ਕੇ ਹੱਥ ਵਿਚ ਦੀਵਾ ਫੜ ਕੇ ਤੂੰ ਛਾਲ ਮਾਰੀ ਜਾ ਰਿਹਾ ਹੈਂ। ਸੱਚ ਜਾਣੋ, ਅਸੀਂ ਸਭ ਕੁਝ ਦੇਖਦੇ ਪਏ ਹਾਂ। ਨਸ਼ਾ ਕਿੰਨਾ ਵੱਧ ਗਿਆ ਹੈ। ਕਈ ਘਰ ਹੀ ਅਜਿਹੇ ਹਨ ਜਿਥੇ ਬੰਦਗੀ ਅਤੇ ਨਾਮ ਦੀ ਗੂੰਜ

ਹੈ। ਕਈ ਘਰ ਹਨ ਜਿਥੇ ਨਿੱਕੇ-ਨਿੱਕੇ ਨਿਆਣੇ, ਜਿਨ੍ਹਾਂ ਦੇ ਅੱਖਾਂ ਦੇ ਅਥਰੂ ਨਹੀਂ ਸੁੱਕਦੇ ਪਏ। ਕਿਸੇ ਨੇ ਪੀ.ਐੱਚ.ਡੀ. ਕੀਤੀ ਹੈ, ਪਰ ਨਸ਼ਾ ਕਰਦੇ ਹਨ, ਸ਼ਰਾਬ ਪੀਂਦੇ ਹਨ। ਕਈ ਥਾਂ ਲਿਖਿਆ ਹੁੰਦਾ ਹੈ ਕਿ ਸ਼ਰਾਬ ਸਿਹਤ ਲਈ ਹਾਨੀਕਾਰਕ ਹੈ, ਫਿਰ ਵੀ ਬੰਦਾ ਸ਼ਰਾਬ ਪੀਵੀ ਜਾਂਦਾ ਹੈ। ਇਸ ਦਾ ਮਤਲਬ ਦੀਵਾ ਫੜ ਕੇ ਖੱਡ ਵਿਚ ਛਾਲ ਮਾਰਨ ਲਈ ਤੁਰਿਆ ਹੈ। ਇਸ ਨੂੰ ਇੰਨੀ ਸਮਝ ਹੈ ਕਿ ਲਿਖਿਆ ਹੈ ਸਿਹਤ ਲਈ ਹਾਨੀਕਾਰਕ ਹੈ ਪਰ ਫਿਰ ਵੀ ਨਸ਼ੇ ਵਿਚ ਡੁਬਿਆ ਹੋਇਆ ਇਸ ਨੂੰ ਪੀਵੀ ਜਾਂਦਾ ਹੈ। ਪ੍ਰਮਾਤਮਾ ਬਖ਼ਸ਼ਿੰਦ ਹੈ। ਜਦੋਂ ਕੋਈ ਜੀਵ ਆਪਣੇ ਅੰਦਰੋਂ ਨਿਰਮਲ ਹੋ ਕੇ ਬੇਨਤੀ ਕਰਦਾ ਹੈ ਤਾਂ ਪ੍ਰਮਾਤਮਾ ਉਸ ਦੇ ਕੀਤੇ ਹੋਏ ਗੁਨਾਹਾਂ ਨੂੰ ਬਖ਼ਸ਼ ਦਿੰਦਾ ਹੈ।

ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਇਕ ਸਿੱਖ ਆਇਆ। ਉਸ ਨੇ ਇਕ ਚਮੜੇ ਦੀ ਬਣੀ ਹੋਈ ਇਕ ਢਾਲ ਲਿਆਂਦੀ। ਉਹ ਢਾਲ ਇੰਨੀ ਸੁੰਦਰ ਸੀ ਕਿ ਉਸ ਦੇ ਵਿਚੋਂ ਗੋਲੀ ਵੀ ਨਹੀਂ ਸੀ ਨਿਕਲ ਸਕਦੀ। ਜੇ ਕਿਤੇ ਵੀ ਜ਼ਿੰਦਗੀ ਵਿਚ ਕੋਈ ਗੁਨਾਹ ਹੋਇਆ ਹੈ ਤਾਂ ਜਾਣੇ ਜਾਂ ਅਨਜਾਣੇ ਵਿਚ ਸੱਚੀ ਮੁੱਚੀ ਦੀ ਅਰਦਾਸ ਕਰੇ ਤਾਂ ਪ੍ਰਮਾਤਮਾ ਉਸ ਗੁਨਾਹ ਨੂੰ ਬਖ਼ਸ਼ ਦਿੰਦਾ ਹੈ, ਪਰ ਪ੍ਰਮਾਤਮਾ ਨੂੰ ਧੋਖਾ ਨਾ ਦੇਈਂ। ਇਕ ਪਿਆਰੇ ਵਿਦਵਾਨ ਦਾ ਕਥਨ ਹੈ ਕਿ ਸ਼ਰਾਬ ਪੀਣ ਲਈ ਲੋਕ ਮੈਖ਼ਾਨੇ ਵਿਚ ਜਾਂਦੇ ਹਨ। ਚੰਦਾ ਦੇਣ ਲਈ ਗੁਰੂਦੁਆਰੇ ਵਿਚ ਜਾਂਦੇ ਹਨ। ਕਹਿੰਦੇ ਹਨ ਕਿ ਪ੍ਰਮਾਤਮਾ ਵੀ ਨਾਰਾਜ਼ ਨਾ ਹੋਵੇ। ਸ਼ੈਤਾਨ ਵੀ ਨਾਰਾਜ਼ ਨਾ ਹੋਵੇ। ਦੋਵੇਂ ਕੰਮ ਕਰਦੇ ਹਨ।

ਕਹਿੰਦੇ ਹਨ, ਉਹ ਸਿੱਖ ਢਾਲ ਲੈ ਕੇ ਆਇਆ ਅਤੇ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਦੇ ਚਰਨਾਂ ਵਿਚ ਰੱਖੀ। ਕਹਿਣ ਲੱਗਾ ਸੱਚੇ ਪਾਤਿਸ਼ਾਹ ! ਇਹੋ ਜਿਹੀ ਢਾਲ ਸ਼ਾਇਦ ਤੁਹਾਡੇ ਕੋਲ ਨਾ ਹੋਵੇ। ਇਸ ਢਾਲ ਵਿਚੋਂ ਗੋਲੀ ਨਹੀਂ ਨਿਕਲ ਸਕਦੀ। ਸਾਹਿਬ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਦੇਖਿਆ ਤੇ ਸੋਚਿਆ ਕਿ ਲੈ ਕੇ ਇਹ ਭੇਟਾ ਆਇਆ ਹੈ ਪਰ ਕਿਤੇ ਇਸ ਦੀ ਸੂਖਸ਼ਮ ਹਉਮੈਂ ਤਾਂ ਨਹੀਂ ਉਭਰਦੀ ਪਈ ਕਿ ਤੁਹਾਡੇ ਕੋਲ ਇਹੋ ਜਿਹੀ ਢਾਲ ਨਹੀਂ। ਯਾਦ ਰੱਖਿਉ, ਗੁਰੂ ਇਕ ਵੈਦ ਹੈ। ਉਹ ਦੇਖਦਾ ਹੈ ਕਿ ਮੇਰੇ ਦਰ 'ਤੇ ਆਏ ਹੋਏ ਬੰਦੇ ਵਿਚ ਸੂਖਸ਼ਮ ਹਉਮੈ ਤਾਂ ਨਹੀਂ। ਗੁਰੂ ਕਈ ਵਾਰੀ ਝਟਕਾ ਲਾ ਕੇ ਉਸ ਨੂੰ ਸਹੀ ਰਸਤੇ 'ਤੇ ਲਾ ਦਿੰਦਾ ਹੈ।

ਕਹਿੰਦੇ ਹਨ ਕਿ ਇਕ ਤਿਆਗੀ ਬੰਦਾ ਮਿਲਿਆ। ਉਹ ਕਹਿੰਦਾ ਹੈ ਕਿ ਮੈਂ ਸਭ ਕੁਝ ਤਿਆਗ ਦੇਣਾ ਹੈ। ਸਭ ਕੁਝ ਤਿਆਗਣ ਤੋਂ ਬਾਅਦ ਤਿਆਗ ਦਾ ਹੰਕਾਰ ਕਰ ਕੇ ਬੈਠ ਗਿਆ। ਤਿਆਗ ਦਾ ਇਹ ਹੰਕਾਰ ਕਿ ਮੇਰੇ ਵਰਗਾ ਤਿਆਗੀ ਕੋਈ ਨਹੀਂ। ਬਾਰ-ਬਾਰ ਕਹੀ ਜਾਵੇ ਕਿ ਇਹੋ ਜਿਹੀ ਢਾਲ ਤੁਸੀਂ ਕਦੀ ਦੇਖੀ ਨਹੀਂ ਹੋਣੀ। ਇਸ ਵਿਚੋਂ ਗੋਲੀ ਨਹੀਂ ਨਿਕਲਦੀ। ਧੰਨ ਗੁਰੂ ਸੱਚੇ ਪਾਤਿਸ਼ਾਹ ਮੁਸਕਰਾ ਪਏ। ਕਹਿੰਦੇ ਹਨ ਕਿ ਨਹੀਂ, ਜੇਕਰ ਅਸੀਂ

ਗੋਲੀ ਕੱਢਣ 'ਤੇ ਆਈਏ ਤਾਂ ਤੇਰੀ ਢਾਲ ਵੀ ਟੁੱਟ ਸਕਦੀ ਹੈ। ਉਹ ਕਹਿਣ ਲੱਗਾ ਕਿ ਹੱਦ ਹੋ ਗਈ। ਮੈਂ ਖ਼ੁਦ ਕਹਿ ਕੇ ਇਹ ਢਾਲ ਪੱਕੀ ਬਣਵਾਈ ਹੈ। ਸਵਾਲ ਹੀ ਨਹੀਂ ਪੈਦਾ ਹੁੰਦਾ ਕਿ ਇਸ ਵਿਚੋਂ ਗੋਲੀ ਨਿਕਲੇ। ਯਾਦ ਰੱਖੀਂ ਓਏ ਗੁਰੂ ਦੇ ਸਿੱਖਾ ! ਤੂੰ ਜਿੰਨੇ ਮਰਜ਼ੀ ਦਾਅਵੇ ਕਰੀ ਜਾ ਪਰ ਜੇਕਰ ਪ੍ਰਮਾਤਮਾ ਚਾਹੇ ਤਾਂ ਸਾਹ ਖਿੱਚ ਵੀ ਸਕਦਾ ਹੈ। ਜੇ ਰਹਿਮਤ ਦੇ ਘਰ ਵਿਚ ਆਵੇ ਤਾਂ ਡਿੱਗੇ ਹੋਏ ਨੂੰ ਸਾਹ ਦੇ ਕੇ ਬਚਾਅ ਵੀ ਸਕਦਾ ਹੈ। ਗੁਰੂ ਨਾਲ ਕੋਈ ਦਾਅਵਾ ਨਹੀਂ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, ਚਲੋ ਅੱਜ ਢਾਲ ਇਥੇ ਨਹੀਂ ਰੱਖੀ ਜਾਵੇਗੀ। ਇਸ ਨੂੰ ਵਾਪਸ ਲੈ ਜਾ। ਸਵੇਰੇ ਲੈ ਕੇ ਆਈਂ। ਸਿੱਖ ਸੰਗਤਾਂ ਦੇ ਸਾਹਮਣੇ ਤੇਰੀ ਢਾਲ ਵਿਚੋਂ ਗੋਲੀ ਕੱਢ ਕੇ ਦਿਖਾਵਾਂਗੇ। ਮਹਾਰਾਜ ! ਠੀਕ ਹੈ। ਮੈਂ ਸਵੇਰੇ ਢਾਲ ਲੈ ਕੇ ਆਵਾਂਗਾ। ਤੁਸੀਂ ਗੋਲੀ ਕੱਢ ਕੇ ਦਿਖਾ ਦਿਉ।

ਇਹ ਹੈ ਬਚਪਨਾ। ਜਿਵੇਂ ਇਕ ਬੱਚਾ ਮਾਂ ਦੇ ਸਾਹਮਣੇ ਬੋਲ ਪੈਂਦਾ ਹੈ, ਸਮਝ ਕੋਈ ਨਹੀਂ। ਸ਼ਬਦ ਬੋਲੀ ਜਾ ਰਿਹਾ ਹੈ, ਪਰ ਜਦੋਂ ਸਿਆਣਾ ਹੁੰਦਾ ਹੈ ਤਾਂ ਮਾਂ ਦੇ ਸਾਹਮਣੇ ਹੱਥ ਜੋੜ ਕੇ ਕਹਿੰਦਾ ਹੈ ਕਿ ਮਾਂ ਮੇਰੀਏ ! ਮੈਂ ਅਣ-ਭੋਲਪੁਣੇ ਵਿਚ ਇਹ ਗੱਲਾਂ ਕਹਿ ਗਿਆ ਹਾਂ। ਮੈਂ ਤੇਰੇ ਚਰਨਾਂ ਵਿਚ ਮੱਥਾ ਟੇਕਦਾ ਹਾਂ। ਮੈਂ ਤੈਨੂੰ ਜੋ ਕੁਝ ਕਿਹਾ ਹੈ, ਮੈਨੂੰ ਬਖ਼ਸ਼ ਲਈਂ। ਮੈਂ ਇਕ ਬੱਚੇ ਦੀ ਤਰ੍ਹਾਂ ਭੁੱਲ ਕਰ ਬੈਠਾ ਹਾਂ, ਮੈਨੂੰ ਬਖ਼ਸ਼ ਲੈ। ਜੇ ਬੱਚਾ ਮਾਫ਼ੀ ਮੰਗੇ ਤਾਂ ਮਾਂ ਕਹਿੰਦੀ ਹੈ ਕਿ ਮੈਂ ਮਾਫ਼ ਨਹੀਂ ਕਰਨਾ, ਸਗੋਂ ਗਲੇ ਨਾਲ ਲਗਾ ਲੈਂਦੀ ਹੈ। ਸਿੱਖ ਕਹਿਣ ਲੱਗਾ, ਮੈਂ ਸਵੇਰੇ ਲਿਆਵਾਂਗਾ। ਵਾਪਸ ਆਪਣੇ ਟਿਕਾਣੇ 'ਤੇ ਗਿਆ। ਕੱਪੜੇ ਵਿਚ ਲਪੇਟੀ ਹੋਈ ਢਾਲ ਜਦੋਂ ਅੰਦਰ ਰੱਖੀ ਤਾਂ ਘਰਵਾਲੀ ਨੇ ਕਿਹਾ, ਸਵਾਮੀ ਜੀ ! ਤੁਸੀਂ ਇੰਨੀ ਮੁਸ਼ਕਿਲ ਨਾਲ ਢਾਲ ਬਣਵਾਈ ਤੇ ਭੇਟਾ ਕਿਉਂ ਨਹੀਂ ਕੀਤੀ ? ਉਸ ਦੇ ਸਾਹਮਣੇ ਕਹਿੰਦਾ ਹੈ ਕਿ ਮੈਂ ਇੰਨੀ ਮੁਸ਼ਕਲ ਨਾਲ ਢਾਲ ਬਣਾਈ ਤੇ ਗੁਰੂ ਜੀ ਨੂੰ ਕਿਹਾ ਕਿ ਇਸ ਵਿਚੋਂ ਗੋਲੀ ਨਹੀਂ ਨਿਕਲਦੀ। ਮੈਂ ਦੋ-ਚਾਰ ਵਾਰੀ ਕਿਹਾ ਕਿ ਇਹੋ ਜਿਹੀ ਢਾਲ ਤੁਸੀਂ ਕਦੇ ਦੇਖੀ ਨਹੀਂ ਹੋਣੀ। ਇਸ ਵਿਚੋਂ ਗੋਲੀ ਨਹੀਂ ਨਿਕਲ ਸਕਦੀ। ਤਾਂ ਪਤਨੀ ਨੇ ਕਿਹਾ ਕਿ ਫਿਰ ਗੁਰੂ ਜੀ ਨੇ ਕੀ ਕਿਹਾ ? ਕਹਿਣ ਲੱਗਾ ਕਿ ਗੁਰੂ ਜੀ ਕਹਿੰਦੇ ਹਨ ਕਿ ਸਵੇਰੇ ਸੰਗਤ ਵਿਚ ਢਾਲ ਲੈ ਕੇ ਆਵੀਂ, ਉਥੇ ਚਲਾਵਾਂਗੇ। ਉਸ ਵਿਚੋਂ ਗੋਲੀ ਕੱਢ ਕੇ ਦਿਖਾਵਾਂਗੇ।

ਘਰਵਾਲੀ ਸਿਆਣੀ ਸੀ। ਅੱਖਾਂ ਵਿਚ ਅੱਥਰੂ ਭਰ ਕੇ ਕਹਿਣ ਲੱਗੀ, ਸਵਾਮੀ ਜੀ, ਸੇਵਾ ਤਾਂ ਤੁਸੀਂ ਕੀਤੀ, ਪਰ ਕਈ ਵਾਰ ਅਕਲ ਥੋੜੀ ਹੋਵੇ ਤਾਂ ਬੰਦਾ ਸੇਵਾ ਵੀ ਗਵਾ ਜਾਂਦਾ ਹੈ। ਸੇਵਾ ਬੜੀ ਕੀਤੀ ਪਰ ਅਕਲ ਨਹੀਂ, ਮਤ ਨਹੀਂ। ਤੁਸੀਂ ਗੁਰੂ ਨੂੰ ਚੈਲੈਂਜ ਕਰ ਕੇ ਆ ਗਏ ਕਿ ਢਾਲ ਵਿਚੋਂ ਗੋਲੀ ਨਹੀਂ ਨਿਕਲਦੀ। ਸਿੱਖ ਨੂੰ ਅੰਦਰੋਂ ਸੋਝੀ ਪਈ ਤਾਂ ਕਹਿਣ ਲੱਗਾ ਕਿ ਮੈਂ ਭੁੱਲ ਕਰ ਆਇਆ ਹਾਂ। ਮੇਰੇ ਕੋਲੋਂ ਗ਼ਲਤੀ ਹੋ ਗਈ ਹੈ। ਹੁਣ ਮੇਰਾ ਕੀ ਬਣੇਗਾ ?

ਹੁਣ ਤੁਸੀਂ ਦੇਖੋ, ਗੁਰੂ ਕਿੰਨਾ ਕੁ ਬਖ਼ਸ਼ਿੰਦ ਹੈ। ਕਿਤੇ ਸਿੱਖ ਕੀਤੇ ਹੋਏ ਗੁਨਾਹ ਦੀ ਮਾਫ਼ੀ ਤਾਂ ਮੰਗੇ, ਕਿਉਂਕਿ ਅਸੀਂ ਜਿੰਨਾ ਮਰਜ਼ੀ ਇਸ ਚਮੜੀ ਦੇ ਥਲੇ ਆਪਣੇ ਵਿਚਾਰਾਂ ਨੂੰ

ਰੱਖੀਏ, ਲੋਕ ਨਹੀਂ ਜਾਣਨਗੇ, ਪਰ ਯਾਦ ਰੱਖਿਉ, ਪ੍ਰਮਾਤਮਾ ਤਾਂ ਉਦੋਂ ਵੀ ਜਾਣਦਾ ਹੈ ਜਦੋਂ ਸਾਡੇ ਅੰਦਰ ਕਰਮਾਂ ਦੇ ਫੁਰਨੇ ਪੈਦਾ ਹੋਣਗੇ। ਕਹਿੰਦੇ ਹਨ ਕਿ ਆਪਣੇ ਹੱਥ ਦੀ ਤਲੀ ਉਪਰ ਇਕ ਸੂਈ ਰੱਖੋ ਤਾਂ ਇਸ ਰੌਸ਼ਨੀ ਵਿਚ ਸਾਡੇ ਹੱਥ ਉੱਪਰ ਸੂਈ ਵੀ ਨਜ਼ਰ ਆਵੇਗੀ। ਪਰ ਜੇ ਕੋਈ ਸੂਈ ਨੂੰ ਜਾਂ ਪੈਸੇ ਨੂੰ ਹੱਥ ਦੀ ਤਲੀ ਉੱਪਰ, ਜੋ ਰੌਸ਼ਨੀ ਵਿਚ ਨਜ਼ਰ ਆਉਂਦਾ ਹੈ, ਉਸ ਨੂੰ ਮੂੰਹ ਵਿਚ ਪਾ ਕੇ ਨਿਗਲ ਜਾਵੇ ਤਾਂ ਕਈ ਵਾਰੀ ਉਹ ਸਰੀਰ ਵਿਚੋਂ ਨਜ਼ਰ ਨਹੀਂ ਆਉਂਦੀ। ਬਾਹਰ ਦੀ ਰੌਸ਼ਨੀ ਉਹ ਹੀ ਦਿਖਾਵੇਗੀ ਜੋ ਚੀਜ਼ਾਂ ਹੱਥ ਉੱਪਰ ਰੱਖੀਆਂ ਹਨ। ਜੇ ਸਰੀਰ ਵਿਚ ਚਲੀਆਂ ਜਾਣ ਤਾਂ ਉਸ ਨੂੰ ਬਾਹਰਲੀ ਰੌਸ਼ਨੀ ਵੀ ਨਹੀਂ ਦਿਖਾ ਸਕੇਗੀ। ਵਿਗਿਆਨ ਨੇ ਇੰਨੀ ਖੋਜ ਕੀਤੀ ਹੈ ਕਿ ਬੰਦੇ ਦੇ ਅੰਦਰ ਜੋ ਨਾੜੀਆਂ ਹਨ, ਉਹ ਐਕਸਰੇ ਰਾਹੀਂ ਦਿਖ ਸਕਦੀਆਂ ਹਨ। ਜੇ ਐਕਸਰੇ ਨਾਲ ਨਾੜੀਆਂ ਦਿਖ ਸਕਦੀਆਂ ਹਨ ਤਾਂ ਯਾਦ ਰੱਖੀਂ ਪਿਆਰਿਆ ! ਪ੍ਰਮਾਤਮਾ ਤਾਂ ਤੇਰੇ ਕੀਤੇ ਹੋਏ ਕਰਮਾਂ ਨੂੰ ਵੀ ਜਾਣਦਾ ਹੈ। ਉਹ ਸਾਡੇ ਅੰਦਰ ਨੂੰ ਜਾਣਦਾ ਹੈ। ਸਾਡੇ ਫੁਰਨੇ ਨੂੰ ਜਾਣਦਾ ਹੈ।

ਉਸ ਸਿੱਖ ਦੀ ਘਰਵਾਲੀ ਨੇ ਕਿਹਾ, ਸਵਾਮੀ ! ਗੁਰੂ ਸਮਰੱਥ ਹੈ। ਤੁਸੀਂ ਕਹਿ ਆਏ ਹੋ ਕਿ ਇਸ ਢਾਲ ਵਿਚੋਂ ਸੱਚੀ ਮੁੱਚੀ ਗੋਲੀ ਕੱਢ ਕੇ ਦਿਖਾਉ। ਉਸ ਦਾ ਸਰੀਰ ਕੰਬਿਆ। ਇਥੇ ਉਸ ਦੇ ਅੰਦਰ ਨਿਰਮਲਤਾ ਆਈ। ਅਰਦਾਸ ਵਿਚ ਭਾਵਨਾ ਪੈਦਾ ਹੋਈ। ਹੇ ਸਤਿਗੁਰੂ ! ਮੈਂ ਬਚਾਂ ਕਿਵੇਂ ? ਉਸ ਨੇ ਆਪਣੀ ਘਰਵਾਲੀ ਨੂੰ ਕਿਹਾ, ਤੂੰ ਹੀ ਬਚਾਅ ਲੈ। ਮੈਂ ਤਾਂ ਲੋਕਾਂ ਸਾਹਮਣੇ ਕਹਿ ਆਇਆ ਹਾਂ ਕਿ ਢਾਲ ਵਿਚੋਂ ਗੋਲੀ ਨਹੀਂ ਨਿਕਲੇਗੀ। ਉਸ ਨੇ ਕਿਹਾ ਕਿ ਇਕ ਤਰੀਕਾ ਹੈ। ਸ਼ਾਮ ਦਾ ਵੇਲਾ ਹੈ। ਪੰਜ ਸਿੱਖਾਂ ਨੂੰ ਘਰ ਬੁਲਾਉ। ਅਰਦਾਸ ਕਰੋ, ਪ੍ਰਮਾਤਮਾ ਗ਼ਰੀਬ ਦੀ ਇੱਜ਼ਤ ਰੱਖ ਲਵੇਗਾ। ਪੰਜਾਂ ਨੂੰ ਬੁਲਾਇਆ। ਜਲ ਪਾਣੀ ਛਕਾਇਆ। ਉਹਨਾਂ ਸਾਹਮਣੇ ਇਹ ਗੱਲ ਕਹੀ ਕਿ ਮੈਂ ਸੰਗਤ ਵਿਚ ਕਹਿ ਆਇਆ ਹਾਂ ਕਿ ਇਸ ਢਾਲ ਵਿਚੋਂ ਗੋਲੀ ਨਹੀਂ ਨਿਕਲ ਸਕਦੀ। ਗੁਰੂ ਜੀ ਨੇ ਕਿਹਾ ਹੈ ਕਿ ਮੈਂ ਕੱਢ ਕੇ ਦਿਖਾਵਾਂਗਾ। ਮੈਂ ਗ਼ਰੀਬੜਾ ਜਿਹਾ ਸਿੱਖ ਹਾਂ। ਕਹਿ ਤਾਂ ਆਇਆ ਹਾਂ, ਪਰ ਪ੍ਰਮਾਤਮਾ ਮੇਰੀ ਇੱਜ਼ਤ ਰੱਖ ਲਈਂ। ਪੰਜਾਂ ਸਿੰਘਾਂ ਨੇ ਅਰਦਾਸ ਕੀਤੀ।

ਅਗਲੇ ਦਿਨ ਸਵੇਰੇ ਸੰਗਤ ਇਕੱਠੀ ਹੋਈ। ਅੱਜ ਬਹੁਤ ਸਾਰੇ ਲੋਕ ਆਏ ਦੇਖਣ ਵਾਸਤੇ ਕਿ ਢਾਲ ਵਿਚੋਂ ਗੋਲੀ ਨਿਕਲਣੀ ਹੈ। ਸਿੱਖ ਕੱਪੜੇ ਵਿਚ ਲਪੇਟੀ ਢਾਲ ਲੈ ਆਇਆ। ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਆਪਣੇ ਸਿੰਘਾਸਣ 'ਤੇ ਬੈਠੇ ਹਨ। ਸੇਵਾਦਾਰ ਨੂੰ ਕਿਹਾ, ਇਸ ਦੀ ਢਾਲ ਨੂੰ ਮੇਜ਼ ਉਪਰ ਰੱਖੋ। ਅੱਜ ਇਸ ਵਿਚੋਂ ਗੋਲੀ ਕੱਢਾਂਗੇ। ਉਸ ਦਾ ਅੰਦਰ ਕੰਬੇ ਕਿ ਮੈਂ ਬੇਨਤੀ ਵੀ ਕੀਤੀ ਹੈ। ਸਿੱਖ ਨੇ ਦੂਰ ਢਾਲ ਰੱਖੀ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਨੇ ਉਸ ਸਿੱਖ ਨੂੰ ਕਿਹਾ ਕਿ ਇਸ ਢਾਲ ਵਿਚੋਂ ਗੋਲੀ ਕੱਢ ਕੇ ਦਿਖਾ। ਢਾਲ ਵਿਚ ਗੋਲੀ ਚਲਾਈ। ਗੋਲੀ ਚੱਲੀ ਪਰ ਢਾਲ ਟੁੱਟੀ ਨਹੀਂ। ਹਜ਼ੂਰ ਨੇ ਕਿਹਾ ਕਿ ਹੋਰ ਗੋਲੀ ਚਲਾ। ਗੋਲੀ ਚਲਾਈ ਪਰ ਫਿਰ ਵੀ ਢਾਲ ਵਿਚੋਂ ਨਾ ਨਿਕਲੀ। ਤੀਸਰੀ ਵਾਰੀ ਪਾਤਸ਼ਾਹ

ਨੇ ਆਪਣੇ ਹੱਥ ਵਿਚ ਬੰਦੂਕ ਫੜੀ ਅਤੇ ਗੋਲੀ ਚਲਾਉਣ ਲੱਗੇ ਤਾਂ ਮੁਸਕਰਾ ਪਏ। ਕੋਲ ਖੜੇ ਸਿੱਖਾਂ ਨੇ ਆਖਿਆ ਕਿ ਇਹ ਕੀ ? ਫਿਰ ਨਿਸ਼ਾਨਾ ਲਾਉਣ ਲੱਗੇ ਤਾਂ ਉਹ ਸਿੱਖ ਚਰਨਾਂ 'ਤੇ ਪੈ ਗਿਆ। ਕਹਿਣ ਲੱਗਾ ਸੱਚੇ ਪਾਤਿਸ਼ਾਹ ! ਮੇਰੀ ਰੱਖ ਲਈਂ। ਸਤਿਗੁਰੂ ਨੇ ਮੁਸਕਰਾ ਕੇ ਕਿਹਾ, ਕਿ ਉਏ ਸਿੱਖਾ, ਸਵੇਰੇ ਸੰਗਤ ਵਿਚ ਕਹਿ ਕੇ ਗਿਆ ਸੈਂ ਕਿ ਢਾਲ ਵਿਚੋਂ ਗੋਲੀ ਕੱਢ ਕੇ ਦਿਖਾਉ। ਜਦੋਂ ਗੋਲੀ ਕੱਢਣ ਲੱਗਾ ਹਾਂ ਤਾਂ ਹੁਣ ਕਹਿੰਦਾ ਹੈਂ ਕਿ ਤੁਸੀਂ ਮੇਰੀ ਇੱਜ਼ਤ ਰੱਖ ਲਉ। ਗੋਲੀ ਦਾ ਨਿਸ਼ਾਨਾ ਬਣਾਇਆ ਹੈ ਢਾਲ ਦੇ ਉੱਤੇ ਪਰ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਉਸ ਢਾਲ ਨੂੰ ਬਚਾਅ ਰਹੇ ਹਨ। ਮੈਂ ਗੋਲੀ ਚਲਾਉਣ ਲੱਗਾ ਤੇ ਗੁਰੂ ਨਾਨਕ ਦੇਵ ਜੀ ਨੇ ਆਪਣੇ ਹੱਥ ਨਾਲ ਇਸ ਨੂੰ ਰੋਕ ਲਿਆ। ਹੁਣ ਭਾਵੇਂ ਅਸੀਂ ਕਹਾਂਗੇ ਕਿ ਇਹ ਬਚਪਨਾ ਹੈ। ਪਰ ਪਿਆਰਿਉ ! ਜਦੋਂ ਕੋਈ ਆਪਣੇ ਕੀਤੇ ਹੋਏ ਕਰਮਾਂ ਦਾ ਪਛਤਾਵਾ ਕਰਦਾ ਹੈ, ਅੰਦਰੋਂ ਅਰਦਾਸ ਕਰਦਾ ਹੈ ਤਾਂ ਨਿਰਮਲ ਹਿਰਦੇ ਵਿਚੋਂ ਭਾਵਨਾ ਨਾਲ ਕੀਤੀ ਹੋਈ ਅਰਦਾਸ ਪਿਛਲੇ ਜਨਮਾਂ ਦੇ ਕੀਤੇ ਹੋਏ ਪਾਪ ਇਕ ਖਿਨ ਵਿਚ ਹੀ ਮਾਫ ਕਰਵਾ ਦਿੰਦੀ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਆਪਣੇ ਸੀਨੇ ਨਾਲ ਲਾ ਲਿਆ। ਯਾਦ ਰੱਖੀਂ, ਜੇ ਸਿੱਖ ਭੁੱਲ ਜਾਂਦਾ ਹੈ ਤਾਂ ਗੁਰੂ ਦਾ ਹਿਰਦਾ ਬੜਾ ਸਾਫ਼ ਅਤੇ ਵਿਸ਼ਾਲ ਹੈ। ਜੇ ਇਕ ਬੂੰਦ ਮੈਲੀ ਹੋ ਜਾਵੇ ਤਾਂ ਇਹ ਸਮੁੰਦਰ ਮੈਲੇ ਨੂੰ ਵੀ ਨਿਰਮਲ ਕਰ ਦਿੰਦਾ ਹੈ। ਗੁਰੂ ਦੇ ਸਿੱਖੋ ! ਅਸੀਂ ਵੀ ਗੁਰੂ ਅੱਗੇ ਅਰਦਾਸ ਕਰੀਏ ਕਿ ਸਾਨੂੰ ਵੀ ਬਖ਼ਸ਼ ਲਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਗੁਰੂ ਸਿਖੁ ਸਿਖੁ ਗੁਰੂ ਹੈ

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਹਜ਼ੂਰ ਦੀ ਅੰਮ੍ਰਿਤ ਗੁਰਬਾਣੀ ਵਿਚ ਬਚਨ ਹਨ :-

*ਭਗਤਿ ਭੰਡਾਰ ਗੁਰਬਾਣੀ ਲਾਲ॥*

ਬਾਣੀ ਗੁਰੂ ਗ੍ਰੰਥ ਸਾਹਿਬ ਦੀ ਭਗਤੀ ਦਾ ਭੰਡਾਰਾ ਹੈ। ਇਹ ਕੀਮਤੀ ਲਾਲ ਹੈ।

*ਗਾਵਤ ਸੁਨਤ ਕਮਾਵਤ*

ਇਹ ਤਿੰਨ ਸ਼ਬਦ ਕਹੇ। ਗਾਉਂਣ ਵਾਲਿਆਂ ਨੂੰ, ਸੁਣਨ ਵਾਲਿਆਂ ਨੂੰ ਤੇ ਕਮਾਉਣ ਵਾਲਿਆਂ ਨੂੰ :-

*ਗਾਵਤ ਸੁਨਤ ਕਮਾਵਤ ਨਿਹਾਲ॥* (ਅੰਗ ੩੭੬)

ਉਹ ਨਿਹਾਲ ਹੋਣਗੇ ਜਿਹੜੇ ਇਸ ਨੂੰ ਵਰਤਣਗੇ। ਮਹਾਰਾਜ ਨੇ ਬਚਨ ਕੀਤਾ ਕਿ ਭੋਜਨ ਥਾਲ ਵਿਚ ਪਰੋਸਿਆ ਹੈ ਤੇ ਭਾਵੇਂ ਉਹ ਰਸੋਈ ਵਿਚ ਪਿਆ ਰਹੇ, ਪਰ ਭੁੱਖ ਉਸੇ ਦੀ ਦੂਰ ਹੋਵੇਗੀ, ਜਿਹੜਾ ਉਸ ਨੂੰ ਛਕੇਗਾ। ਗੁਰੂ ਗ੍ਰੰਥ ਸਾਹਿਬ ਵਿਚ ਮਹਾਰਾਜ ਨੇ ਸ਼ਬਦ ਦਾ ਭੋਜਨ ਪਰੋਸ ਕੇ ਰੱਖਿਆ ਹੈ, ਪਰ ਗੁਰਮੁਖੋ ! ਇਹ ਪਰੋਸਿਆ ਤਾਂ ਸਦੀਆਂ ਦਾ ਪਿਆ ਹੈ। ਪਰੰਤੂ ਭੁੱਖ ਉਹਨਾਂ ਦੀ ਦੂਰ ਹੋਈ, ਜਿਨ੍ਹਾਂ ਨੇ ਇਸ ਨੂੰ ਖਾ ਕੇ ਭੁੰਚ ਲਿਆ। ਸ਼ਬਦ ਅਖੁੱਟ ਹੈ। ਕਦੀ ਨਖੁੱਟਣਾ ਨਹੀਂ, ਪਰੰਤੂ ਫ਼ਾਇਦਾ ਤਾਂ ਹੈ ਜੇਕਰ ਅਸੀਂ ਉਸ ਨੂੰ ਵਰਤਾਂਗੇ, ਖ਼ਰਚਾਂਗੇ। ਵਿਚਾਰ ਤੋਂ ਬਾਅਦ ਮਾਲਕ ਮੇਹਰ ਕਰੇ ਤੇ ਆਚਾਰ ਬਣ ਜਾਏ। ਕਿਉਂਕਿ ਗੁਰਬਾਣੀ ਸਾਨੂੰ ਆਚਰਣ ਸਿਖਾਉਂਦੀ ਪਈ ਹੈ। ਵਿਚਾਰ ਤੋਂ ਬਾਅਦ ਆਚਾਰ ਹੈ। ਜਿਹੋ ਜਿਹੀ ਚੀਜ਼ ਨੂੰ ਬੰਦਾ ਯਾਦ ਕਰੇਗਾ, ਪਹਿਲਾਂ ਉਸ ਦੇ ਗੁਣ ਚੇਤਾ ਕਰਨ ਵਾਲੇ ਦੇ ਅੰਦਰ ਪ੍ਰਵੇਸ਼ ਕਰਦੇ ਹਨ। ਕੁਝ ਦਿਨਾਂ ਤੋਂ ਬਾਅਦ ਉਸ ਦੇ ਚਿੰਤਨ ਦੀ ਧਾਰਾ ਬਹੁਤ ਤੇਜ਼ ਹੋ ਜਾਂਦੀ ਹੈ ਅਤੇ ਜਿਸ ਨੂੰ ਉਹ ਚੇਤੇ ਕਰਦਾ ਹੈ, ਉਸੇ ਉੱਪਰ ਉਹ ਚੱਲਣ ਲੱਗ ਜਾਂਦਾ ਹੈ। ਜਿਵੇਂ ਇਕ ਬੂੰਦ ਸਾਗਰ ਦਾ ਰੂਪ ਹੈ, ਇਸੇ ਤਰ੍ਹਾਂ

ਸਾਡੇ ਅੰਦਰ ਦੀ ਆਤਮਾ ਪ੍ਰਮਾਤਮਾ ਦੀ ਅੰਸ਼ ਹੈ ਅਤੇ ਪ੍ਰਮਾਤਮਾ ਦਾ ਰੂਪ ਹੀ ਹੋ ਜਾਂਦੀ ਹੈ ਪੰਜਾਂ ਤੱਤਾਂ ਦੇ ਝੋਲੇ ਵਿਚ ਤਾਂ ਜੋ ਇਹ ਬੂੰਦ ਪ੍ਰਮਾਤਮਾ ਦਾ ਚਿੰਤਨ ਕਰਨ ਲੱਗ ਪਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਕ ਪ੍ਰਮਾਤਮਾ ਦੀ ਭਗਤੀ ਕਰਨ ਲਈ ਅਤੇ ਇਕ ਅਦੁੱਤੀ ਪਾਰਬ੍ਰਹਮ ਦੀ ਭਗਤੀ ਕਰਨ ਲਈ ਸਾਨੂੰ ਸਾਰੀ ਬਾਣੀ ਵਿਚ ਬਾਰ-ਬਾਰ ਕਿਹਾ ਗਿਆ ਹੈ। ਦੇਵ ਪੂਜਾ ਸਵੀਕਾਰ ਨਹੀਂ, ਕੀਰਤਨ ਪੂਜਾ ਸਵੀਵਾਰ ਨਹੀਂ, ਬਾਹਰਮੁੱਖੀ ਕੋਈ ਚੀਜ਼ ਸਥਾਪਨ ਕਰਕੇ ਉਸ ਦਾ ਇਸਤੇਮਾਲ ਕਰਨਾ, ਉਹ ਵੀ ਸਵੀਕਾਰ ਨਹੀਂ। ਇਕ ਨਾਲ ਜੁੜਨਾ ਇਸ ਕਰਕੇ ਕਿਹਾ ਗਿਆ ਹੈ ਕਿ ਜਿਹੋ ਜਿਹੇ ਦਾ ਅਸੀਂ ਚਿੰਤਨ ਕਰਾਂਗੇ, ਇਕ ਦਿਨ ਉਸ ਦੇ ਵਿਚ ਹੀ ਮਿਲ ਜਾਵਾਂਗੇ। ਮਹਾਰਾਜ ਨੇ ਇਕ ਬਚਨ ਕਿਹਾ :-

*ਜਿਨ ਹਰਿ ਜਪਿਆ ਸੇ ਹਰਿ ਹੋਇ*

ਇਹ ਨਹੀਂ ਕਿਹਾ ਕਿ ਹਰੀ ਉਹਨਾਂ ਤੋਂ ਵੱਖ ਹੈ। ਜਿਨ੍ਹਾਂ ਨੇ ਹਰੀ ਨੂੰ ਜੱਪਿਆ ਹੈ, ਉਹ ਹਰੀ ਦਾ ਰੂਪ ਹੋ ਗਏ।

*ਹਰਿ ਮਿਲਿਆ ਕੇਲ ਕੇਲਾਲੀ॥* (ਅੰਗ ੬੬੭)

ਪ੍ਰਮਾਤਮਾ ਉਹਨਾਂ ਨੂੰ ਮਿਲ ਗਿਆ ਤੇ ਮਰਨ ਤੋਂ ਬਾਅਦ ਵੀ ਉਹ ਹਰੀ ਦੇ ਹੋ ਗਏ। ਇਕ ਬਚਨ ਰੋਜ਼ ਅਸੀਂ ਸੋ ਦਰੁ ਰਹਰਾਸਿ ਵਿਚ ਪੜ੍ਹਦੇ ਹਾਂ :-

*ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ॥*

ਚੇਤੇ ਵਿਚ ਇੰਨੀ ਵੱਡੀ ਸ਼ਕਤੀ ਹੈ ਕਿ ਜਿਵੇਂ ਪ੍ਰਮਾਤਮਾ ਸਮੇਂ ਤੋਂ ਮੁਕਤ ਹੈ, ਭੈਅ ਤੋਂ ਮੁਕਤ ਹੈ, ਅਸਲੀਅਤ ਇਹ ਹੈ ਕਿ ਜਦੋਂ ਕੋਈ ਉਸ ਦਾ ਚਿੰਤਨ ਕਰਦਾ ਹੈ ਤਾਂ ਇਕ ਦਿਨ ਉਹ ਚਿੰਤਨ ਕਰਨ ਵਾਲਾ ਜੀਉਂਦੇ ਜੀਅ ਨਿਰਭਉ ਹੋ ਜਾਂਦਾ ਹੈ।

*ਤਿਨ ਕਾ ਭਉ ਸਭੁ ਗਵਾਸੀ॥* (ਰਹਰਾਸਿ ਸਾਹਿਬ)

ਗੁਰਬਾਣੀ ਦੀ ਇਕ ਤੁੱਕ ਆਉਂਦੀ ਹੈ :-

*ਜੈਸਾ ਸੇਵੈ ਤੈਸੋ ਹੋਇ॥* (ਅੰਗ ੨੨੩)

ਜਿਹੋ ਜਿਹੀ ਕੋਈ ਸੇਵਾ ਕਰਦਾ ਹੈ, ਚਿੰਤਨ ਕਰਦਾ ਹੈ, ਇਕ ਦਿਨ ਉਹੋ ਜਿਹਾ ਹੋ ਜਾਂਦਾ ਹੈ।

ਬਾਣੀ ਵਿਚ ਇਕ ਸ਼ਬਦ ਹੈ— ਜਨ ਤੇ ਇਕ ਸ਼ਬਦ ਆਉਂਦਾ ਹੈ— ਹਰਿ ਜਨ। ਇਕ ਬਚਨ ਹੈ— ਦਾਸ। ਇਕ ਬਚਨ ਹੈ— ਸੰਤ। ਇਕ ਬਚਨ ਹੈ— ਸਾਧ। ਇਕ ਬਚਨ ਹੈ— ਬ੍ਰਹਮ ਗਿਆਨੀ। ਇਕ ਬਚਨ ਹੈ— ਗੁਰਮੁਖ। ਇਕ ਬਚਨ ਹੈ— ਭਗਤ। ਇਕ ਬਚਨ ਹੈ— ਚਾਕਰ। ਇਕ ਬਚਨ ਹੈ— ਗੁਲਾਮ। ਸਭ ਤੋਂ ਪਹਿਲਾ ਸ਼ਬਦ ਹੈ ਜਨ ਤੇ ਹਰਿ ਜਨ। ਜੇ ਕੋਸ਼ ਅਨੁਸਾਰ ਦੇਖੀਏ ਤਾਂ 'ਜਨ' ਦੇ ਅਰਥ ਹਨ ਸੇਵਕ। ਪਰ ਗੁਰੂ ਗ੍ਰੰਥ ਸਾਹਿਬ ਦੀ ਰੌਸ਼ਨੀ ਵਿਚ

ਅਰਥ ਕਰੀਏ ਤਾਂ ਮਹਾਰਾਜ ਨੇ 'ਜਨ' ਦੇ ਅਰਥ ਬਹੁਤ ਗਹਿਰੇ ਕੀਤੇ ਹਨ। ਬਾਣੀ ਵਿਚ ਇਹ ਬੜੀ ਵਾਰੀ ਮਿਲਦਾ ਹੈ ਕਿ 'ਜਨ' ਆਪਣੀ ਜ਼ਬਾਨ ਤੋਂ ਜੋ ਕਹਿ ਦੇਵੇ, ਉਸ ਦੀ ਜ਼ਬਾਨ ਤੋਂ ਨਿਕਲੇ ਹੋਏ ਬੋਲ ਅਮੋਘ-ਬਾਣ ਹਨ। ਨਾ ਉਸ ਦੇ ਬੋਲ ਇਸ ਜਨਮ ਵਿਚ ਝੂਠੇ ਹੋ ਸਕਦੇ ਹਨ ਅਤੇ ਨਾ ਪ੍ਰਮਾਤਮਾ ਦੀ ਦਰਗਾਹ ਵਿਚ ਝੂਠੇ ਹੋ ਸਕਦੇ ਹਨ। ਇਹ ਸੱਚਾਈ ਹੈ। ਫਿਰ ਮਨ ਵਿਚ ਖ਼ਿਆਲ ਆਇਆ ਕਿ 'ਦਾਸ ਜਨ' ਬਣੀਦਾ ਕਿਵੇਂ ਹੈ ? ਕਿਸੇ 'ਜਨ' ਵਰਗੇ ਬਾਹਰਮੁੱਖੀ ਬੋਲ ਬੋਲ ਲੈਣੇ ਸੌਖੇ ਹਨ। ਕਿਸੇ 'ਦਾਸ' ਵਰਗਾ ਚੋਲਾ ਆਪਣੇ ਤਨ ਉੱਪਰ ਪਹਿਨ ਲੈਣਾ ਬਿਲਕੁਲ ਆਸਾਨ ਹੈ, ਪਰ ਉਸ ਵਰਗਾ ਅੰਦਰ ਦਾ ਜੀਵਨ ਕਿਵੇਂ ਬਣੇ ?

ਕਬੀਰ ਸਾਹਿਬ ਦਾ ਇਕ ਅਮੋਲਕ ਬਚਨ ਹੈ। ਕਹਿੰਦੇ ਹਨ, ਮੇਰੇ ਮਨ ਵਿਚ ਵੀ ਇਕ ਬੜਾ ਵੱਡਾ ਖ਼ਿਆਲਾਂ ਦਾ ਹੜ੍ਹ ਆ ਗਿਆ ਕਿ ਪ੍ਰਮਾਤਮਾ ਆਪਣੇ 'ਜਨ' ਦੀ ਹਰ ਗੱਲ ਨੂੰ ਮੰਨਦਾ ਹੈ। ਉਹਨਾਂ ਸ਼ਬਦ ਕਹੇ ਕਿ ਜੇ 'ਜਨ' ਵਾਲਾ ਜੀਵਨ ਅਸੀਂ ਕਮਾ ਲਈਏ ਤਾਂ ਸ਼ਾਇਦ 'ਹਰਿ ਜਨ' ਬਣ ਜਾਈਏ। ਸ਼ਬਦ ਸਨ ਕਿ ਜਿਵੇਂ ਰਸਤੇ ਵਿਚ ਇਕ ਰੋੜਾ ਪਿਆ ਹੈ। ਲੰਘਣ ਵਾਲੇ ਲੋਕ ਲੰਘਦੇ ਹਨ ਅਤੇ ਪੈਰਾਂ ਦੇ ਨਾਲ ਉਸ ਨੂੰ ਠੋਕਰ ਮਾਰਦੇ ਹਨ। ਰੋੜਾ ਠੋਕਰ ਖਾ ਕੇ ਸੜਕ ਦੇ ਕਦੀ ਸੱਜੇ ਅਤੇ ਕਦੀ ਖੱਬੇ ਹੋ ਜਾਂਦਾ ਹੈ। ਕਹਿੰਦੇ ਹਨ ਮਨਾ ! ਇਸ ਦੇ ਵਰਗੀਆਂ ਠੋਕਰਾਂ ਕੋਈ ਸਹਾਰ ਲਏ ਤਾਂ ਸ਼ਾਇਦ ਠੋਕਰਾਂ ਸਹਾਰਨ ਵਾਲਾ ਪ੍ਰਮਾਤਮਾ ਦਾ 'ਜਨ' ਬਣ ਜਾਏ। ਕਹਿਣ ਲੱਗੇ ਰੋੜੇ ਵਿਚ ਇਹ ਗੁਣ ਹੈ ਕਿ ਇਹ ਠੋਕਰਾਂ ਸਹਾਰਦਾ ਹੈ। ਤਾਕਤ ਵਾਲੇ ਦੀ ਠੋਕਰ ਤਾਂ ਸਹਾਰ ਲੈਂਦਾ ਹੈ, ਪਰ ਮਾੜਾ ਬੰਦਾ ਜਦੋਂ ਲੰਘਦਾ ਹੈ ਤਾਂ ਉਸ ਦੇ ਪੈਰਾਂ ਨੂੰ ਠੋਕਰ ਮਾਰ ਕੇ ਜ਼ਖ਼ਮੀ ਕਰ ਦਿੰਦਾ ਹੈ। ਇਹ ਕਾਹਦਾ 'ਜਨ' ਹੋਇਆ ਕਿ ਤੱਕੜਿਆਂ ਦੀ ਮਾਰ ਸਹਾਰ ਲਈ ਤੇ ਮਾੜਿਆਂ ਉੱਪਰ ਜ਼ੁਲਮ ਕਰ ਦਿੱਤਾ। ਰੋੜੇ ਵਿਚ ਇਹ ਔਗੁਣ ਹੈ।

ਫਿਰ ਕਹਿਣ ਲੱਗੇ, ਚੱਲੋ ਜੇ ਰੋੜੇ ਵਿਚ ਔਗੁਣ ਹੈ ਤਾਂ ਮਿੱਟੀ ਤਾਂ ਜ਼ਮੀਨ 'ਤੇ ਰਹਿੰਦੀ ਹੈ। ਖ਼ਾਕ ਵਰਗੇ ਬਣ ਜਾਈਏ। ਮਿੱਟੀ ਤਾਂ ਕਿਸੇ ਨੂੰ ਜ਼ਖ਼ਮੀ ਨਹੀਂ ਕਰਦੀ। ਅਮੀਰ, ਗਰੀਬ, ਉੱਚਾ, ਨੀਵਾਂ ਕੋਈ ਵੀ ਲੰਘੇ, ਹਰ ਇਕ ਦੇ ਪੈਰਾਂ ਦੀਆਂ ਤਲੀਆਂ ਨੂੰ ਚੁੰਮਦੀ ਹੈ। ਕਹਿਣ ਲੱਗੇ ਕਿ ਵਾਕਿਆ ਹੀ ਸ਼ਾਇਦ ਮਿੱਟੀ ਵਾਂਗ ਬਣਿਆਂ 'ਹਰਿ ਜਨ' ਹੋ ਜਾਈਏ। ਆਪਣੀ ਗੱਲ ਉਹਨਾਂ ਫਿਰ ਕੱਟ ਦਿੱਤੀ। ਕਹਿਣ ਲੱਗੇ, ਨਹੀਂ, ਮਿੱਟੀ ਵਿਚ ਵੀ ਇਕ ਅਉਗਣ ਹੈ। ਜਿੰਨੀ ਦੇਰ ਤੱਕ ਉਸ ਨੂੰ ਉੱਠਣ ਦਾ ਸਮਾਂ ਨਹੀਂ ਮਿਲਦਾ, ਲੋਕਾਂ ਦੇ ਪੈਰਾਂ ਨੂੰ ਚੁੰਮਦੀ ਹੈ ਤੇ ਜਿਸ ਦਿਨ ਕਿਤੇ ਉੱਠਣ ਦਾ ਮੌਕਾ ਮਿਲ ਜਾਏ ਤਾਂ ਪੈਰਾਂ ਨੂੰ ਚੁੰਮਣ ਵਾਲੀ ਮਿੱਟੀ ਇਸ ਦੇ ਸਿਰ ਨੂੰ ਵੀ ਦਾਗ਼ੀ ਕਰ ਦਿੰਦੀ ਹੈ। ਉਸ ਨੂੰ ਉੱਠਣ ਦਾ ਸਮਾਂ ਨਹੀਂ ਮਿਲਿਆ।

ਕੁਝ ਬੰਦੇ ਅਜਿਹੇ ਹਨ ਜਿਨ੍ਹਾਂ ਨੂੰ ਹਾਲਾਤ ਉੱਠਣ ਨਾ ਦੇਣ ਤਾਂ ਉਹ ਸਭ ਦੇ ਚਰਨਾਂ ਦੀ ਧੂੜ ਬਣ ਜਾਂਦੇ ਹਨ। ਇੰਝ ਲੱਗਦਾ ਹੈ ਜਿਵੇਂ ਇਹ ਨਿਮਰਤਾ ਦੇ ਪੁੰਜ ਹਨ। ਬੰਦੇ ਬਿਲਕੁਲ ਮਿੱਟੀ ਦੀ ਤਰ੍ਹਾਂ ਵਿਛ ਜਾਂਦੇ ਹਨ, ਪਰ ਮਿੱਟੀ ਓਨੀ ਦੇਰ ਤੱਕ ਜ਼ਮੀਨ 'ਤੇ ਹੈ ਜਿੰਨੀ ਦੇਰ ਤੱਕ ਉਸ ਨੂੰ ਹਵਾ ਨਹੀਂ ਲੱਗੀ ਹਵਾ ਦਾ ਤੇਜ਼ ਬੁਲਾ ਚੱਲਿਆ ਤੇ ਉਹੀ ਮਿੱਟੀ

ਉੱਡ ਕੇ ਲੋਕਾਂ ਦੇ ਤਨ ਦਾਗ਼ੀ ਕਰਨ ਲੱਗ ਪਈ। ਉਹਨਾਂ ਦੇ ਸਿਰ ਨੂੰ ਦਾਗ਼ੀ ਕਰਨ ਲੱਗ ਪਈ। ਕੱਪੜੇ ਦਾਗ਼ੀ ਕਰਨ ਲੱਗ ਪਈ। ਕਹਿਣ ਲੱਗੇ, ਇਸ ਦੇ ਵਿਚ ਵੀ ਔਗੁਣ ਹਨ। ਇਹ ਵਕਤ ਦਾ ਇੰਤਜ਼ਾਰ ਕਰਦੀ ਹੈ, ਸਮਾਂ ਮਿਲੇ ਤਾਂ ਤਨ ਦਾਗ਼ੀ ਕਰੇਗੀ, ਨਾ ਮਿਲੇ ਤਾਂ ਧੂੜ ਬਣੀ ਰਹੇਗੀ। ਉਥੇ ਕਹਿਣ ਲੱਗੇ ਕਿ ਅਜਿਹੇ ਬੰਦੇ ਵੀ ਹੁੰਦੇ ਹਨ ਜਿਨ੍ਹਾਂ ਨੂੰ ਤਾਕਤ ਦੀ ਹਵਾ ਨਾ ਮਿਲੇ ਤਾਂ ਉਹ ਨਿਮਰਤਾ ਦੇ ਪੁੰਜ ਲੱਗਦੇ ਹਨ ਤੇ ਜਿਸ ਦਿਨ ਥੋੜ੍ਹੀ ਜਿਹੀ ਤਾਕਤ ਦੀ ਹਵਾ ਮਿਲੇ ਤਾਂ ਪਿਆਰਿਓ ! ਇਹੋ ਬੰਦੇ ਲੰਘਦੇ ਹੋਏ ਬੇਦੋਸ਼ਿਆਂ ਉੱਪਰ ਵੀ ਦੋਸ਼ ਅਰੋਪਨ ਲੱਗ ਜਾਂਦੇ ਹਨ। ਰੱਬ ਦਾ ਸੇਵਕ ਚਰਨਾਂ ਦੀ ਧੂੜ ਤਾਂ ਬਣੇਗਾ, ਪਰ ਕਿਸੇ 'ਤੇ ਦੋਸ਼ ਅਰੋਪਨ ਨਹੀਂ ਕਰਦਾ। ਪ੍ਰਮਾਤਮਾ ਦੇ ਸੇਵਕ ਦਾ ਜੀਵਨ ਹੈ :-

*ਹਮ ਨਹੀ ਚੰਗੇ ਬੁਰਾ ਨਹੀ ਕੋਇ॥* (ਅੰਗ ੭੨੮)

ਸੰਸਾਰ ਵਿਚ ਜਿਹੜਾ ਆਪਣੇ ਕਰਮਾਂ ਦੀ ਸਿਫ਼ਤ ਕਰਨ ਲੱਗ ਪਵੇ ਕਿ ਮੈਂ ਸਭ ਤੋਂ ਉੱਚਾ ਹਾਂ ਤਾਂ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਚੇਤੇ ਰੱਖਿਓ, ਉਹ ਸਭ ਤੋਂ ਪਹਿਲੀ ਸ਼ੁਰੂਆਤ ਹੁੰਦੀ ਹੈ ਉਸ ਦੇ ਪਤਨ ਦੀ। ਜਿਸ ਦਿਨ ਬੰਦਾ ਕਹਿੰਦਾ ਹੈ ਕਿ ਮੈਂ ਚੰਗਾ ਹਾਂ ਤਾਂ ਮਹਾਰਾਜ ਕਹਿੰਦੇ ਹਨ ਕਿ ਚੇਤੇ ਰੱਖਿਓ, ਉਸ ਬੰਦੇ ਦੀ ਭਲਿਆਈ ਉਸ ਨੂੰ ਨੀਵਾਣ ਵਾਲੇ ਪਾਸੇ ਲੈ ਕੇ ਜਾਂਦੀ ਪਈ ਹੈ :-

*ਆਪਸ ਕਉ ਜੋ ਭਲਾ ਕਹਾਵੈ॥*
*ਤਿਸਹਿ ਭਲਾਈ ਨਿਕਟਿ ਨ ਆਵੈ॥* (ਅੰਗ ੨੭੮)

ਪ੍ਰਮਾਤਮਾ ਦਾ ਜਨ ਮਿੱਟੀ ਦੀ ਤਰ੍ਹਾਂ ਦੋਸ਼ ਨਹੀਂ ਲਾਉਂਦਾ। ਕਹਿਣ ਲੱਗੇ ਕਿ ਪਾਣੀ ਤਾਂ ਨੀਵਾਣ ਨੂੰ ਤੁਰਦਾ ਹੈ, ਪਰ ਫਿਰ ਕਹਿਣ ਲੱਗੇ ਕਿ ਜਦੋਂ ਉਸ ਨੂੰ ਸੇਕ ਮਿਲਦਾ ਹੈ ਤਾਂ ਉਹ ਉਬਾਲੇ ਖਾਣ ਲੱਗ ਪੈਂਦਾ ਹੈ ਤੇ ਜਦੋਂ ਉਸ ਨੂੰ ਠੰਢਕ ਮਿਲਦੀ ਹੈ ਤਾਂ ਉਹ ਜੰਮ ਜਾਂਦਾ ਹੈ। ਇਸ ਦਾ ਮਤਲਬ ਇਹ ਹੈ ਕਿ ਦੁਨੀਆਂ ਦਾ ਕੋਈ ਪ੍ਰਮਾਣ ਅਜਿਹਾ ਨਹੀਂ ਜਿਹੜਾ ਇਹ ਸਿੱਧ ਕਰ ਸਕੇ ਕਿ 'ਹਰਿ ਜਨ' ਅਜਿਹਾ ਹੁੰਦਾ ਹੈ। ਬਚਨ ਹਨ :-

*ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ॥*
*ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥*
*ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥*
*ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥*
*ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ॥*
*ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥*

(ਅੰਗ ੧੩੭੨)

ਜਿਵੇਂ ਪਾਣੀ ਸਾਰੇ ਅੰਗਾਂ ਵਿਚ ਘੁੱਲ ਜਾਂਦਾ ਹੈ। ਅਖ਼ੀਰ ਵਿਚ ਇਕ ਇਸ਼ਾਰਾ ਕੀਤਾ

ਕਿ ਇਹਨਾਂ ਵਰਗਾ ਕੋਈ ਨਹੀਂ। ਬਚਨ ਹੈ :-

*ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥*
*ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥*

(ਅੰਗ ੧੩੭੨)

ਹਰੀ ਦਾ ਸੇਵਕ ਅਜਿਹਾ ਚਾਹੀਦਾ ਹੈ ਜਿਹੋ ਜਿਹਾ ਹਰੀ ਆਪ ਹੈ। ਇਹ ਤਾਂ ਸ਼ਬਦ ਕਹਿ ਦਿੱਤਾ ਕਿ :-

*ਹਰਿ ਜਨੁ ਐਸਾ ਚਾਹੀਐ*

ਪਰ ਇਹ ਬਿਧ ਤਾਂ ਨਹੀਂ ਦੱਸੀ ਕਿ 'ਹਰਿ ਜਨ' ਕਿਹੋ ਜਿਹਾ ਬਣੇਗਾ ? ਇਸ ਦਾ ਉੱਤਰ ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਦਿੱਤਾ ਹੈ। ਆਪ ਕਹਿਣ ਲੱਗੇ ਕਿ ਭਾਈ, ਹਰੀ ਵਰਗਾ ਉਹ ਹੀ ਬਣੇਗਾ ਜੋ ਹਰੀ ਨੂੰ ਦਿਨ ਰਾਤ ਚੇਤੇ ਕਰੇਗਾ। ਉਸ ਦੇ ਚੇਤੇ ਵਿਚ ਜਦੋਂ ਹਰੀ ਉਤਰ ਜਾਏ, ਤਾਂ ਸਰੀਰ ਉਸ ਦਾ ਇਨਸਾਨ ਵਾਲਾ ਹੋਵੇਗਾ, ਪਰ ਰੂਪ ਉਸ ਦਾ ਭਗਵਾਨ ਵਾਲਾ ਹੋਵੇਗਾ। ਮਹਾਰਾਜ ਨੇ ਕਿਹਾ :-

*ਜੋ ਪ੍ਰਾਨੀ ਨਿਸਿ ਦਿਨੁ ਭਜੈ*

ਜਿਹੜੇ ਬਾਹਰਮੁੱਖੀ ਲੋਕ ਕਹੀ ਜਾਂਦੇ ਹਨ ਕਿ ਅਸੀਂ ਗੁਰੂ ਵਾਲੇ ਬਣ ਗਏ ਹਾਂ, ਸਾਡੇ ਕੋਲ ਗੁਰੂ ਵਾਲਾ ਸਰੂਪ ਹੈ, ਉਨ੍ਹਾਂ ਨੂੰ ਮੇਰੀ ਬੇਨਤੀ ਹੈ ਕਿ ਗੁਰੂ ਦਾ ਸਰੂਪ ਓਨੀ ਦੇਰ ਤੱਕ ਕਿਵੇਂ ਬਾਹਰ ਪ੍ਰਗਟ ਹੋਵੇਗਾ ਜਿੰਨੀ ਦੇਰ ਤੱਕ ਗੁਰੂ ਦਾ ਚਿੰਤਨ ਤੇ ਗੁਰੂ ਦੀ ਆਤਮਾ ਪਰਮ ਆਤਮਾ ਸਾਡੇ ਵਿਚ ਸਪਰਸ਼ ਨਹੀਂ ਕਰਦੀ। ਮਹਾਰਾਜ ਦੇ ਬਚਨ ਹਨ :-

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*

ਸੱਚ ਜਾਣੀਂ, ਉਹ ਪ੍ਰਮਾਤਮਾ ਦਾ ਹੀ ਰੂਪ ਹੈ।

*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੭)

ਐ ਇਨਸਾਨ ! ਮੇਰੀ ਗੱਲ ਨੂੰ ਸੱਚ ਮੰਨੀਂ ਕਿ ਹਰੀ ਨੂੰ ਜੱਪਣ ਵਾਲੇ ਹਰੀ ਦਾ ਰੂਪ ਹੀ ਹੋ ਗਏ। ਗੁਰੂ ਕਲਗੀਧਰ ਦਸਮ ਪਾਤਸ਼ਾਹ ਨੂੰ ਕਿਸੇ ਨੇ ਬੇਨਤੀ ਕੀਤੀ, ਮਹਾਰਾਜ ! ਆਪ ਜੀ ਦੇ ਪਿਤਾ ਜੀ ਨੇ ਤਾਂ ਕਹਿ ਦਿੱਤਾ ਕਿ :-

*ਹਰਿ ਜਨ ਹਰਿ ਅੰਤਰੁ ਨਹੀ* (ਅੰਗ ੧੪੨੮)

ਸਤਿਗੁਰੂ ! ਇਸ ਦਾ ਖ਼ੁਲਾਸਾ ਕਰੋ। ਉਹ ਪੰਜਾਂ ਤੱਤਾਂ ਦਾ ਚੋਲਾ ਹੈ ਤੇ ਪ੍ਰਮਾਤਮਾ ਅਗੰਮ, ਅਗੋਚਰ, ਜਿਸ ਦਾ ਰੂਪ ਰੇਖ ਕੁਝ ਨਹੀਂ, ਉਹ ਸਾਰੀਆਂ ਥਾਵਾਂ 'ਤੇ ਵਿਆਪਕ ਹੈ, ਇਹ ਕਿਵੇਂ ਹੋ ਗਿਆ ? ਇਕ ਖਿੱਤੇ ਵਿਚ ਰਹਿਣ ਵਾਲਾ ਬੰਦਾ ਉਸ ਦਾ ਰੂਪ ਕਿਵੇਂ ਹੋ

ਜਾਏ ? ਮਹਾਰਾਜ ਕਹਿਣ ਲੱਗੇ :-

*ਹਰਿ ਹਰਿ ਜਨ ਦੁਇ ਏਕ ਹੈ*

ਦੋਨੋਂ ਇਕ ਹਨ :-

*ਬਿਬ ਬਿਚਾਰ ਕਛੁ ਨਾਹਿ॥*

ਐਵੇਂ ਕਿਤੇ ਦੂਸਰੇ ਦੀ ਵਿਚਾਰ ਨਾ ਕਰ ਲਈਂ।

*ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥*

(ਬਚਿੱਤ੍ਰ ਨਾਟਕ)

ਸਮੁੰਦਰ ਵਿਚੋਂ ਇਕ ਤਰੰਗ ਨਿਕਲੀ ਹੈ। ਹੁਣ ਸਮੁੰਦਰ ਦਾ ਪਾਣੀ ਤੇ ਲਹਿਰਾਂ ਵੇਖੋ, ਲਹਿਰ ਸਮੁੰਦਰ ਤੋਂ ਵੱਖ ਪ੍ਰਤੀਤ ਹੁੰਦੀ ਹੈ, ਕਿਉਂਕਿ ਉਹ ਉੱਪਰ ਉੱਠੀ ਹੈ। ਉਸ ਦਾ ਵਜੂਦ ਉਛਾਲੇ ਪਿਆ ਖਾਂਦਾ ਹੈ। ਜੇ ਕੋਈ ਤਰੰਗ ਨੂੰ ਦੇਖ ਕੇ ਇਹ ਰੌਲਾ ਪਾਉਣ ਲੱਗ ਪਵੇ ਕਿ ਸਮੁੰਦਰ ਕੁਝ ਹੋਰ ਹੈ ਤੇ ਲਹਿਰ ਕੁਝ ਹੋਰ ਹੈ ਤਾਂ ਉਸ ਬੰਦੇ ਦੇ ਅੰਦਰ ਦੀ ਅਗਿਆਨਤਾ ਹੀ ਹੈ। ਸਮੁੰਦਰ ਹੀ ਲਹਿਰ ਹੈ ਤੇ ਲਹਿਰ ਹੀ ਸਮੁੰਦਰ ਹੈ। ਅੱਜ ਵੀ ਕਿਸੇ ਸਾਇੰਟਿਸਟ ਨੂੰ ਪੁੱਛੋ ਤਾਂ ਪਾਣੀ ਦੀ ਇਕ ਬੂੰਦ ਦਾ ਅਸਲਾ ਵੀ ਉਹੀ ਹੈ ਤੇ ਸਮੁੰਦਰ ਦੇ ਭੰਡਾਰੇ ਦਾ ਅਸਲਾ ਵੀ ਉਹੀ ਹੈ। ਗੁਰੂ ਕਲਗੀਧਰ ਜੀ ਨੇ ਕਿਹਾ :-

*ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥*

(ਬਚਿੱਤ੍ਰ ਨਾਟਕ)

ਜਿਵੇਂ ਪਾਣੀ ਦੀ ਤਰੰਗ ਪਾਣੀ ਦਾ ਹੀ ਰੂਪ ਹੈ, ਇਸੇ ਤਰ੍ਹਾਂ ਹਰੀ ਦਾ ਜਨ ਹਰੀ ਦਾ ਆਪਣਾ ਰੂਪ ਹੈ। ਹਰੀ ਸਮੁੰਦਰ ਦੀ ਤਰ੍ਹਾਂ ਹੈ ਤੇ ਜਨ ਉਸ ਦੇ ਵਿਚੋਂ ਇਕ ਨਿਕਲੀ ਹੋਈ ਤਰੰਗ ਦੀ ਤਰ੍ਹਾਂ ਹੈ। ਬਾਣੀ ਵਿਚ ਇਕ ਬਚਨ ਆਉਂਦਾ ਹੈ 'ਸੇਵਕ'। 'ਸੇਵਕ' ਦੇ ਅਰਥ ਅਸੀਂ ਕਰਾਂਗੇ ਸੇਵਾਦਾਰ, ਪਰ ਗੁਰੂ ਗ੍ਰੰਥ ਸਾਹਿਬ ਨੇ 'ਸੇਵਕ' ਦੀ ਜਿਹੜੀ ਪਰਿਭਾਸ਼ਾ ਨਿਰਧਾਰਤ ਕੀਤੀ ਹੈ, ਉਹ ਇਹ ਦੱਸੀ ਹੈ ਕਿ 'ਸੇਵਕ' ਉਹ ਹੈ ਜਿਹੜਾ ਆਪਣਾ ਸਿਰ ਵੱਢ ਕੇ ਸੁਆਮੀ ਦੇ ਸਾਹਮਣੇ ਰੱਖ ਦਿੰਦਾ ਹੈ।

*ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥*

(ਅੰਗ ੧੨੪੭)

ਹਉਮੈਂ ਦਾ ਸਿਰ ਵੱਢ ਦੇਵੇ। ਸਿਰ ਭੇਟ ਕਰਨਾ ਇਕ ਤਾਂ ਬਾਹਰਮੁੱਖੀ ਹੈ। ਜਿਸ ਨੇ ਬਾਹਰਮੁੱਖੀ ਸਿਰ ਭੇਟ ਕਰ ਦਿੱਤਾ, ਉਸ ਦੇ ਸਿਰ ਭੇਟ ਕਰਨ ਵਿਚ ਕੋਈ ਘਬਰਾਹਟ ਨਹੀਂ। ਅੰਦਰ-ਮੁੱਖੀ ਭੇਟ ਕਰਨ ਦਾ ਕੀ ਅਰਥ ਹੈ ? ਮੱਥਾ ਕਿਉਂ ਟੇਕਦੇ ਹਾਂ ? ਕਿਉਂਕਿ ਸਾਡੀ ਖੋਪੜੀ ਵਿਚ ਪ੍ਰਮਾਤਮਾ ਨੇ ਬਹੁਤ ਕੁਝ ਰੱਖਿਆ ਹੋਇਆ ਹੈ। ਜੇ ਖੋਪੜੀ ਗੁਰੂ ਦੇ ਚਰਨਾਂ ਵਿਚ

ਰੱਖ ਦੇਈਏ ਤਾਂ ਫਿਰ ਬੰਦੇ ਦੀ ਆਪਣੀ ਮਰਜ਼ੀ ਖ਼ਤਮ ਹੋ ਜਾਂਦੀ ਹੈ। ਸਾਡੀ ਮੱਤ ਨੀਵੀਂ ਹੋ ਸਕਦੀ ਹੈ, ਪਰ ਗੁਰੂ ਦੀ ਮੱਤ ਉੱਚੀ ਹੈ। ਰੱਬ ਕਰੇ, ਕਿਸੇ ਦੀ ਮੱਤ ਨੀਵੀਂ ਨਾ ਹੋ ਜਾਏ ਤੇ ਮਨ ਕਿਤੇ ਮੱਤ ਉੱਤੇ ਹਾਵੀ ਨਾ ਹੋ ਜਾਏ।

ਮਨ ਵਿਚਾਰਾਂ ਦਾ ਇਕ ਸਮੂਹ ਹੈ। ਮਨ ਇਕ ਕਲਰਕ ਦੀ ਤਰ੍ਹਾਂ ਹੈ, ਜਿਹੜਾ ਫ਼ਾਈਲ ਤਿਆਰ ਕਰ ਰਿਹਾ ਹੈ। ਅੰਦਰੋਂ ਬੇਈਮਾਨ ਹੈ। ਉਹ ਫ਼ਾਈਲ ਤਿਆਰ ਕਰਕੇ ਅੱਗੇ ਭੇਜੇਗਾ ਆਪਣੇ ਤੋਂ ਵੱਡੇ ਅਫ਼ਸਰ ਨੂੰ। ਜੇ ਤਾਂ ਕਲਰਕ ਨਾਲ ਉੱਪਰ ਵਾਲਾ ਮਿਲਿਆ ਹੈ ਤਾਂ ਉਹ ਅੱਖਾਂ ਬੰਦ ਕਰਕੇ ਸਾਈਨ ਕਰ ਦੇਵੇਗਾ। ਜੇ ਉੱਤੇ ਵਾਲਾ ਸੁਚੇਤ ਹੈ ਤਾਂ ਉਹ ਫ਼ਾਈਲ ਦਾ ਇਕ-ਇਕ ਪੇਜ ਦੇਖੇਗਾ। ਕਈ ਵਾਰੀ ਪਿਛਾਂਹ ਵੀ ਭੇਜ ਦਿੰਦਾ ਹੈ, ਇਹ ਲੈ ਜਾ ਪਿਛਾਂਹ, ਇਹ ਬੇਈਮਾਨੀ ਮੇਰੇ ਨਾਲ ਨਹੀਂ ਚੱਲਣੀ। ਮਨ ਫ਼ਾਈਲ ਦੇ ਫੁਰਨੇ ਤਿਆਰ ਕਰਦਾ ਹੈ ਕਿ ਮੈਂ ਇਹ ਕਰਨਾ ਹੈ। ਇਹ ਮੱਤ ਕੋਲ ਭੇਜਦਾ ਹੈ। ਮੱਤ ਦਾ ਸੰਬੰਧ ਮਨ ਨਾਲ ਹੋਵੇ ਤਾਂ ਮੱਤ ਉਹੀ ਕੁਝ ਮੰਨੀ ਜਾਂਦੀ ਹੈ ਜੋ ਮਨ ਕਹਿੰਦਾ ਹੈ। ਜੇ ਫੁਰਨਾ ਕਰਕੇ ਮੱਤ ਨੂੰ ਭੇਜੇ, ਮੱਤ ਦੇ ਉੱਤੇ ਗੁਰੂ ਖਲੋਤਾ ਹੋਵੇ ਤਾਂ ਮੱਤ ਇਕੋ ਦੱਮ ਫੁਰਨੇ ਨੂੰ ਪਿਛਾਂਹ ਤੋਰ ਦਿੰਦੀ ਹੈ ਕਿ ਚੱਲ ਪਿਛਾਂਹ। ਮੇਰੇ ਸਿਰ 'ਤੇ ਜਿਹੜਾ ਖੜਾ ਹੈ, ਉਸ ਨੂੰ ਇਹ ਚੰਗਾ ਨਹੀਂ ਲੱਗਦਾ ਪਿਆ। ਮਨ ਨੀਵਾਂ ਨਾ ਹੋਵੇ ਤੇ ਮੱਤ ਉੱਚੀ ਹੋਵੇ।

ਥੋੜਾ ਜਿਹਾ ਅਸੀਂ ਵੀ ਆਪਣੇ ਗਿਰੀਬਾਨ ਵਿਚ ਦੇਖੀਏ ਕਿ ਬਜ਼ਾਰ ਵਿਚ ਗਿਆ ਸਾਡਾ ਮਨ ਕਿੰਨੇ ਫੁਰਨੇ ਪੈਦਾ ਕਰਦਾ ਹੈ। ਪਰ ਹਰ ਫੁਰਨਾ ਅਸੀਂ ਕਰਮ ਨਹੀਂ ਬਣਨ ਦਿੰਦੇ। ਹਰ ਫੁਰਨੇ ਨੂੰ ਪ੍ਰੈਕਟੀਕਲ ਰੂਪ ਨਹੀਂ ਆਉਣ ਦਿੰਦੇ। ਹਰ ਫੁਰਨੇ ਨੂੰ ਅਸੀਂ ਆਪਣੇ ਜੀਵਨ ਵਿਚ ਹੰਢਾਉਂਦੇ ਨਹੀਂ। ਕਿਉਂ ? ਕਿਉਂਕਿ ਮਨ ਅਨਗਿਣਤ ਫੁਰਨੇ ਪੈਦਾ ਕਰਦਾ ਹੈ, ਪਰ ਜਿਸ ਮੱਤ ਨੇ ਸਵੇਰੇ ਬਾਣੀ ਪੜ੍ਹੀ ਹੈ, ਉਹ ਬਾਣੀ ਇਕੋ ਦੱਮ ਠੋਕਰ ਮਾਰ ਕੇ ਫੁਰਨਿਆਂ ਨੂੰ ਪਿੱਛੇ ਭੇਜ ਦਿੰਦੀ ਹੈ। ਮਹਾਰਾਜ ਨੇ ਕਿਹਾ :-

*ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥*
*ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥*

(ਅੰਗ ੧੨੫੧)

ਗੁਰੂ ਦੇ ਭਾਣੇ ਨੂੰ ਮੰਨ ਲਉ। ਇਹ ਹੈ ਸੇਵਕ ਦੀ ਪਰਿਭਾਸ਼ਾ। ਮਹਾਰਾਜ ! ਇੰਨੀ ਕੁ ਗੱਲ ਕਰਨ ਵਾਲਾ ਸੇਵਕ ਕੀ ਪ੍ਰਮਾਤਮਾ ਦਾ ਰੂਪ ਹੋ ਗਿਆ ? ਮਹਾਰਾਜ ਨੇ ਕਿਹਾ, ਸਿਰ ਰੱਖਣਾ ਤੇ ਭਾਣਾ ਮੰਨਣਾ ਇਸ ਦੇ ਵਿਚੋਂ ਫਿਰ ਹੋਰ ਜੀਵਨ ਨਿਕਲਦਾ ਹੈ। ਮਹਾਰਾਜ ਨੇ ਕਿਹਾ ਕਿ ਉਹ ਜੀਵਨ ਹੈ :-

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*

*ਆਪਸ ਕਉ ਕਰਿ ਕਛੁ ਨ ਜਨਾਵੈ॥*

ਆਪਣੇ ਆਪ ਨੂੰ ਕੁਝ ਨਹੀਂ ਜਣਾਂਦਾ।

*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*
*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* (ਅੰਗ ੨੮੬)

ਆਸਾ ਦੀ ਵਾਰ ਵਿਚ ਇਕ ਬਚਨ ਆਉਂਦਾ ਹੈ :-

*ਆਪੁ ਗਵਾਇ ਸੇਵਾ ਕਰੇ*

ਆਪਣਾ ਗਵਾਉਣਾ ਹੀ ਮਨ ਮਾਰਨਾ ਹੈ। ਤਨ ਕਈ ਵਾਰ ਮਾਰ ਖਾ ਜਾਂਦਾ ਹੈ ਪਰ ਮਨ ਪਹਿਲਾਂ ਹੀ ਸੋਚਣ ਲੱਗ ਪੈਂਦਾ ਹੈ ਕਿ ਇਹ ਕੁਝ ਮੇਰੇ ਨਾਲ ਹੋਣ ਵਾਲਾ ਹੈ ਅਤੇ ਮੈਂ ਆਪਣੀ ਹੋਂਦ ਨੂੰ ਕਿਵੇਂ ਬਚਾਉਣਾ ਹੈ। ਮਹਾਰਾਜ ਨੇ ਕਿਹਾ, ਆਪਣੇ ਆਪ ਨੂੰ ਗਵਾ ਦੇ।

*ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥* (ਅੰਗ ੪੭੪)

ਅਸਲ ਵਿਚ ਉਹ ਲੱਗਾ ਕਬੂਲ ਹੈ ਜਿਹੜਾ ਜੀਉਂਦੇ ਜੀਅ ਲੱਗਿਆ ਮਿਲ ਗਿਆ। ਮਹਾਰਾਜ ! ਜਿਹੜਾ ਮਿਲ ਗਿਆ, ਉਹ ਕਿਹੋ ਜਿਹਾ ਸੇਵਕ ਹੈ ? ਕਹਿਣ ਲੱਗੇ :-

*ਹਰਿ ਕਾ ਸੇਵਕੁ ਸੋ ਹਰਿ ਜੇਹਾ॥*
*ਭੇਦੁ ਨ ਜਾਣਹੁ ਮਾਣਸ ਦੇਹਾ॥* (ਅੰਗ ੧੦੭੬)

ਮਨੁੱਖਾ ਦੇਹੀ ਦੇਖ ਕੇ ਕਿਤੇ ਸ਼ੱਕ ਨਾ ਕਰਿਉ। ਕਿਉਂ ? :-

*ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥*
(ਅੰਗ ੧੦੭੬)

ਜਿਵੇਂ ਪਾਣੀ ਦੀਆਂ ਤਰੰਗਾਂ ਉੱਪਰ ਉੱਠੀਆਂ ਤੇ ਫਿਰ ਪਾਣੀ ਵਿਚ ਸਮਾਅ ਗਈਆਂ, ਪਿਆਰਿਉ ! ਇਸੇ ਤਰ੍ਹਾਂ ਵਜੂਦ ਤਰੰਗ ਦੀ ਤਰ੍ਹਾਂ ਹੈ। ਜਿਉਂਦਿਆਂ ਵੀ ਪ੍ਰਮਾਤਮਾ ਦਾ ਰੂਪ ਹੈ ਤੇ ਜਿਸ ਦਿਨ ਚੋਲਾ ਛੱਡ ਜਾਏ, ਉਸ ਦਿਨ ਇਸ ਤਰ੍ਹਾਂ ਹੈ ਕਿ ਜਿਵੇਂ ਤਰੰਗ ਦੁਬਾਰਾ ਪਾਣੀ ਵਿਚ ਮਿਲ ਗਈ ਹੈ। ਬਾਣੀ ਵਿਚ 'ਭਗਤ' ਸ਼ਬਦ ਵੀ ਆਇਆ ਹੈ। ਅਸੀਂ 15 ਭਗਤ ਕਹਿੰਦੇ ਹਾਂ। ਉਂਝ ਵੈਸੇ 'ਭਗਤ' ਦੀ ਜਿਹੜੀ ਪਰਿਭਾਸ਼ਾ ਹੈ, ਉਸ ਵਿਚ ਤਿੰਨ ਗੁਣ ਦੱਸੇ ਹਨ। ਕਹਿਣ ਲੱਗੇ ਇਕ 'ਭਗਤ' ਉਹ ਹੈ ਜਿਸ ਕੋਲ ਅਕਲ ਬੜੀ ਹੈ, ਪਰ ਉਹ ਕਦੀ ਵੀ

ਆਪਣੇ ਗਿਆਨ ਦਾ ਢੰਡੋਰਾ ਨਹੀਂ ਪਿੱਟਦਾ। ਉਹ ਇਹ ਨਹੀਂ ਕਹਿੰਦਾ ਕਿ ਮੈਨੂੰ ਸਭ ਕੁਝ ਪਤਾ ਹੈ। ਜਿਹੜਾ ਬੰਦਾ ਆਪਣੇ ਗਿਆਨ ਦਾ ਢੰਡੋਰਾ ਪਿੱਟਣ ਲੱਗ ਪਵੇ, ਮਹਾਰਾਜ ਕਹਿੰਦੇ ਹਨ, ਸੱਚ ਜਾਣਿਉ, ਉਸ ਤੋਂ ਵੱਡਾ ਅਗਿਆਨੀ ਕੋਈ ਨਹੀਂ। ਗਿਆਨਵਾਨ ਕਦੀ ਪ੍ਰਗਟਾਵਾ ਨਹੀਂ ਕਰਦਾ, ਜਿਹੜਾ ਅੰਦਰੋਂ ਜੁੜਿਆ ਹੋਇਆ ਹੈ। ਜਿਹੜਾ ਪ੍ਰਗਟਾਵਾ ਕਰਦਾ ਹੈ, ਉਸ ਦੇ ਲਈ ਮਹਾਰਾਜ ਦਾ ਇਕ ਸ਼ਬਦ ਆਉਂਦਾ ਹੈ :-

*ਜੇ ਕੋ ਆਖੈ ਬੋਲੁਵਿਗਾੜੁ॥*
*ਤਾ ਲਿਖੀਐ ਸਿਰਿ ਗਾਵਾਰਾ ਗਾਵਾਰ॥* (ਜਪੁ ਜੀ ਸਾਹਿਬ)

ਭਗਤ ਦਾ ਪਹਿਲਾ ਲੱਛਣ ਹੈ ਕਿ ਉਸ ਦੀ ਮੱਤ ਹੈ ਪਰ ਬੱਚਿਆਂ ਦੀ ਤਰ੍ਹਾਂ ਜ਼ਿੰਦਗੀ ਜੀਉਂਦਾ ਹੈ। ਜਦੋਂ ਗੁਰੂ ਸਾਹਮਣੇ ਜਾਏਗਾ, ਉਸ ਨੂੰ ਪਤਾ ਹੋਣ ਦੇ ਬਾਵਜੂਦ ਵੀ ਕਦੀ ਨਹੀਂ ਬੋਲੇਗਾ। ਕਈ ਵਾਰੀ ਜਿਹੜੀਆਂ ਬੰਦਗੀ ਵਾਲੀਆਂ ਰੂਹਾਂ ਹਨ, ਉਹਨਾਂ ਦੇ ਸਾਹਮਣੇ 'ਸੇਵਕ' ਨੇ ਭਾਵੇਂ ਪੀ.ਐਚ.ਡੀ. ਕੀਤੀ ਹੋਵੇ, ਸਮਰਪਿਤ ਹੋ ਜਾਵੇ, ਉਹ ਮਹਾਰਾਜ ਭਾਵੇਂ ਆਪਣੀ ਜ਼ਬਾਨ ਤੋਂ ਅੱਗੇ ਪਿੱਛੇ ਸ਼ਬਦ ਬੋਲੇ ਪਰ ਕਦੀ ਵੀ ਸੇਵਾਦਾਰ ਵਿਚੋਂ ਟੋਕਦਾ ਨਹੀਂ। ਕਿਉਂ ? ਕਿਉਂਕਿ ਉਸ ਨੂੰ ਪਤਾ ਹੈ ਕਿ ਜਿਹੜਾ ਮਹਾਂਪੁਰਸ਼ ਬੋਲਦਾ ਹੈ, ਉਸ ਦੇ ਅੱਖਰ ਅੱਗੇ ਪਿੱਛੇ ਹੋ ਸਕਦੇ ਹਨ, ਮੈਂ ਉਸ ਦੇ ਅੰਦਰ ਦੀ ਨਹੀਂ ਜਾਣ ਸਕਦਾ। ਇਸੇ ਨੂੰ ਬਾਬਾ ਜੀ ਨੇ ਕਿਹਾ ਸੀ :-

*ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ॥*
*ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ॥*

(ਆਸਾ ਦੀ ਵਾਰ)

ਉਹ ਅੱਗੋਂ ਨਹੀਂ ਬੋਲਦਾ ਅਤੇ ਭਲਾ ਕਹਿੰਦਾ ਹੈ, ਸਤਿ ਕਹਿੰਦਾ ਹੈ। ਮਹਾਰਾਜ ਨੇ ਕਿਹਾ 'ਭਗਤ' ਹੈ ਪਰ ਇਆਣਾ ਬਣ ਕੇ ਰਹਿੰਦਾ ਹੈ। ਦੂਸਰੀ ਗੱਲ ਹੈ ਕਿ 'ਭਗਤ' ਕੋਲ ਬੜੀ ਤਾਕਤ ਹੈ। ਭਗਤ ਇਕ ਸ਼ਬਦ ਕਹੇ ਤਾਂ ਪੂਰੀ ਦੀ ਪੂਰੀ ਧਰਤੀ ਫ਼ਨਾਹ ਕਰ ਸਕਦਾ ਹੈ, ਪਰ ਇੰਨੀ ਸ਼ਕਤੀ ਹੋਣ ਦੇ ਬਾਵਜੂਦ ਸਭ ਕੁਝ ਆਪਣੇ ਪਿੰਡੇ 'ਤੇ ਹੰਢਾ ਜਾਂਦਾ ਹੈ ਤੇ ਉਸ ਤੋਂ ਬਾਅਦ ਵੀ ਆਪਣਾ ਕਦੀ ਪ੍ਰਗਟਾਵਾ ਨਹੀਂ ਕਰਦਾ। ਤੀਸਰਾ ਬਚਨ ਕਿ ਉਸ ਕੋਲ ਭਾਵੇਂ ਅੱਧੀ ਰੋਟੀ ਹੋਵੇ, ਇਕ ਤਿੱਲ ਵੀ ਹੋਵੇ ਤਾਂ ਵੀ ਉਸ ਨੂੰ ਰੱਬ ਨੇ ਇੰਨੀ ਕੁ ਵੰਡਣ ਦੀ ਬਿਰਤੀ ਦਿੱਤੀ ਹੈ ਕਿ ਆਪ ਭੁੱਖਾ ਰਹਿ ਜਾਏਗਾ, ਪਰ ਆਪਣੀ ਮੂੰਹ ਦੀ ਬੁਰਕੀ ਵੀ ਆਏ ਹੋਏ ਨੂੰ ਕੱਢ ਕੇ ਦੇ ਦਿੰਦਾ ਹੈ। ਅਜਿਹਾ ਪ੍ਰਮਾਤਮਾ ਦਾ 'ਭਗਤ' ਹੁੰਦਾ ਹੈ। ਮਹਾਰਾਜ ਨੇ ਕਿਹਾ :-

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੈ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥*

(ਅੰਗ ੧੩੮੪)

ਭਗਤ ਪ੍ਰਮਾਤਮਾ ਨਾਲ ਗੱਲਾਂ ਕਰਦੇ ਹਨ। ਕਹਿੰਦੇ ਹਨ, ਪ੍ਰਮਾਤਮਾ ਆਪਣੇ ਭਗਤਾਂ ਨਾਲ ਗੋਸ਼ਟੀ ਕਰਦਾ ਹੈ। ਇਕ ਭਗਤ ਨੇ ਪੁੱਛਿਆ, ਭਗਵੰਤ ! ਮੈਂ ਤੇਰੇ ਨਾਲ ਅੱਜ ਇਕ ਸ਼ਰਤ ਲਾਉਣ ਲਈ ਆਇਆ ਹਾਂ। ਨਾਮਦੇਵ ਭਗਤ ਜੀ ਨੇ ਕਿਹਾ। ਕਿਹੜੀ ਸ਼ਰਤ ? ਕਹਿੰਦੇ ਹਨ, ਅੱਜ ਮੈਨੂੰ ਇਕ ਝਲਕ ਮਿਲੀ ਹੈ। ਸੇਵਕ ਤੋਂ ਪਤਾ ਲੱਗਦਾ ਹੈ ਕਿ ਇਸ ਦਾ ਸੁਆਮੀ ਕਿੰਨੀਆਂ ਬਖ਼ਸ਼ਿਸ਼ਾਂ ਦਾ ਮਾਲਕ ਹੈ। ਸੁਆਮੀ ਤੋਂ ਪਤਾ ਲੱਗਦਾ ਹੈ ਕਿ ਇਸ ਦੇ ਸੇਵਕਾਂ ਦੇ ਕਿੰਨੇ ਭੰਡਾਰੇ ਭਰੇ ਹੋਏ ਹਨ। ਇਕ ਬਚਨ ਆਉਂਦਾ ਹੈ :-

*ਬਦਹੁ ਕੀ ਨ ਹੋਡ ਮਾਧਉ ਮੋ ਸਿਉ॥*
*ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥*

(ਅੰਗ ੧੨੫੨)

ਦੇਵਤਾ ਵੀ ਤੂੰ ਆਪ ਹੈਂ। ਆਪ ਹੀ ਤਾਂ ਤੂੰ ਮੰਦਿਰ ਹੈਂ ਤੇ ਆਪ ਹੀ ਆਰਤੀਆਂ ਕਰਦਾ ਪਿਆ ਹੈਂ। ਮੈਂ ਤੇਰੇ ਕੋਲੋਂ ਕੁਝ ਪੁੱਛਣ ਆਇਆ ਹਾਂ।

*ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥*
*ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥*

(ਅੰਗ ੧੨੫੨)

ਗੁਰੂ ਸਾਹਿਬ ਕਹਿ ਰਹੇ ਹਨ :-

*ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥*

(ਬਚਿੱਤ੍ਰ ਨਾਟਕ)

ਇਧਰ ਨਾਮਦੇਵ ਜੀ ਕਹਿੰਦੇ ਹਨ ਕਿ ਭਗਵੰਤ ਤੇ ਭਗਵੰਤ ਦਾ ਭਗਤ ਫਿਰ ਕਹਿਣ ਸੁਣਨ ਨੂੰ ਦੂਜਾ ਹੈ। ਹੈ ਅਸਲ ਵਿਚ ਦੋਨੋਂ ਇਕੋ। ਜਿਹੜਾ ਤੁਰਿਆ ਫਿਰਦਾ ਹੈ ਇਹੀ ਭਗਵੰਤ ਦਾ ਰੂਪ ਹੈ। ਅੱਗੋਂ ਉੱਤਰ ਮਿਲਿਆ ਕਿ ਨਾਮਦੇਵ !

*ਦਾਸ ਅਨਿੰਨ ਮੇਰੋ ਨਿਜ ਰੂਪ॥*

ਅਨਿੰਨ ਦਾ ਅਰਥ ਹੈ ਜਿਸ ਨੂੰ ਮੇਰੇ ਤੋਂ ਬਿਨਾਂ ਹੋਰ ਕਿਸੇ ਦੀ ਆਸ ਨਹੀਂ।

*ਦਰਸਨ ਨਿਮਖ ਤਾਪ ਤ੍ਰਈ ਮੋਚਨ*
*ਪਰਸਤ, ਮੁਕਤਿ ਕਰਤ ਗ੍ਰਿਹ ਕੂਪ॥*
*ਮੇਰੀ ਬਾਂਧੀ ਭਗਤੁ ਛਡਾਵੈ*

ਮੇਰੀਆਂ ਜਿਹੜੀਆਂ ਮੋਹ ਦੀਆਂ ਗੰਢਾਂ ਬੱਝੀਆਂ ਹਨ, ਉਹ ਉਸ ਨੇ ਛੁਡਾ ਲਈਆਂ, ਪਰ ਜਿਸ ਗੱਲ 'ਤੇ ਭਗਤ ਅੜ ਜਾਏ, ਮੈਂ ਉਸ ਨੂੰ ਟਾਲ ਨਹੀਂ ਸਕਦਾ।

*ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੇ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*

(ਅੰਗ ੧੨੫੨)

ਸਿੱਖਾ ! ਜੇ ਪ੍ਰਮਾਤਮਾ ਬੋਲ ਕੇ ਕਹਿ ਰਿਹਾ ਹੈ ਕਿ ਭਗਤ ਮੇਰਾ ਰੂਪ ਹੈ ਤਾਂ ਤੂੰ ਜੀਉਂਦੇ ਜੀਅ ਇਸ ਨੂੰ ਸਵੀਕਾਰ ਕਰ ਲੈ।

ਹਜ਼ੂਰ ਗੁਰੂ ਨਾਨਕ ਸਾਹਿਬ ਦਿੱਲੀ ਮਜਨੂੰ ਟਿੱਲੇ ਵੀ ਗਏ ਹਨ। ਉਥੇ ਮੁਹਾਵਤ ਦਾ ਹਾਥੀ ਮਰ ਗਿਆ। ਪਰਿਵਾਰ ਰੋਂਦਾ ਪਿਆ ਹੈ। ਗੁਰੂ-ਕਿਰਪਾ ਨਾਲ ਉਹ ਜੀਵਤ ਹੋ ਗਿਆ। ਬਾਦਸ਼ਾਹ ਲੋਧੀ ਨੂੰ ਲਗਾ ਕਿ ਮਰਿਆ ਹਾਥੀ ਜ਼ਿੰਦਾ ਹੋ ਗਿਆ ਹੈ। ਉਹ ਕਹਿਣ ਲੱਗਾ, ਕੀ ਇਹ ਵਾਪਿਸ ਜਾ ਸਕਦਾ ਹੈ ? ਮਹਾਰਾਜ ਨੇ ਕਿਹਾ, ਅਕਾਲ ਪੁਰਖ ਦੀ ਰਜ਼ਾ ਹੋਵੇ ਤਾਂ ਜਾ ਸਕਦਾ ਹੈ। ਹਾਥੀ ਦੀ ਫਿਰ ਮੌਤ ਹੋ ਗਈ। ਬਾਦਸ਼ਾਹ ਕਹਿਣ ਲੱਗਾ ਕਿ ਹੁਣ ਇਸ ਨੂੰ ਜ਼ਿੰਦਾ ਕਰੋ। ਮਹਾਰਾਜ ਕਹਿਣ ਲੱਗੇ, ਹੁਣ ਜ਼ਿੰਦਾ ਨਹੀਂ ਹੋਵੇਗਾ। ਬਾਦਸ਼ਾਹ ਨੇ ਕਿਹਾ ਕਿ ਇਹ ਕਿਵੇਂ ? ਅੱਗੋਂ ਸ਼ਬਦ ਸੀ ਕਿ ਪ੍ਰਮਾਤਮਾ ਦੇ ਮਾਰੇ ਹੋਏ ਨੂੰ ਉਸ ਦਾ ਭਗਤ ਜੀਵਾਅ ਸਕਦਾ ਹੈ ਤੇ ਜਿਥੇ ਭਗਤ ਕੋਈ ਸ਼ਬਦ ਕਹਿ ਦੇਵੇ ਤਾਂ ਪ੍ਰਮਾਤਮਾ ਉਸ ਉੱਤੇ ਮੋਹਰ ਲਾ ਦਿੰਦਾ ਹੈ। ਲੋਧੀ ਨੇ ਕਿਹਾ, ਜੀ ਮੈਂ ਸਮਝਿਆ ਨਹੀਂ। ਹਜ਼ੂਰ ਨੇ ਪ੍ਰਮਾਣ ਦਿੱਤਾ ਕਿ ਬੱਲਦੇ ਹੋਏ ਕੋਲੇ ਨੂੰ ਹੱਥ ਦੀ ਤਲੀ ਉੱਤੇ ਰੱਖਿਆ ਜਾ ਸਕਦਾ ਹੈ, ਪਰੰਤੂ ਉਸੇ ਭੱਖਦੇ ਹੋਏ ਕੋਲਿਆਂ ਦੀ ਅੰਗੀਠੀ ਵਿਚ ਇਕ ਲੋਹੇ ਦਾ ਟੁਕੜਾ ਰੱਖ ਦਿਉ। ਕੋਲਾ ਵੀ ਲਾਲ ਹੈ ਤੇ ਕਿੱਲ ਵੀ ਲਾਲ ਹੈ। ਕੋਲੇ ਨੂੰ ਤਲੀ 'ਤੇ ਰੱਖੋਗੇ ਤਾਂ ਕਦੀ ਵੀ ਕੋਲਾ ਸਾਡੀ ਚਮੜੀ ਨੂੰ ਖਿੱਚੇਗਾ ਨਹੀਂ, ਪਰੰਤੂ ਜਿਹੜਾ ਲੋਹਾ ਤੱਪ ਕੇ ਲਾਲ ਹੋ ਚੁੱਕਾ ਹੈ, ਉਹ ਇਕ ਵਾਰੀ ਚਮੜੀ ਨਾਲ ਲਾ ਕੇ ਦੇਖੋ, ਲਾਲ ਲੋਹਾ ਹੀ ਤੁਹਾਡੀ ਚਮੜੀ ਨੂੰ ਤਾਰ ਦੀ ਤਰ੍ਹਾਂ ਖਿੱਚ ਕੇ ਲੈ ਜਾਵੇਗਾ। ਉਹ ਅੱਗ ਵਿਚ ਲਾਲ ਹੋਇਆ ਹੈ। ਹਜ਼ੂਰ ਨੇ ਕਿਹਾ ਭਗਤੀ ਕਰਨ ਵਾਲਾ ਉਸ ਭਗਵੰਤ ਦੀ ਭਗਤੀ ਵਿਚ ਭਿੱਜ ਕੇ ਇੰਨਾ ਲਾਲ ਹੋ ਚੁੱਕਿਆ ਹੈ ਕਿ ਚੇਤੇ ਰੱਖੀਂ, ਜਦੋਂ ਉਹ ਕੁਝ ਕਰਨ 'ਤੇ ਆਉਂਦਾ ਹੈ ਤਾਂ ਉਸ ਦੇ ਬਚਨ ਇੰਨੇ ਅਮੋਘ ਹਨ ਕਿ ਉਹ ਸਹੇ ਨਹੀਂ ਜਾ ਸਕਦੇ। ਇਹ ਸੁਣ ਕੇ ਬਾਦਸ਼ਾਹ ਚਰਨਾਂ ਵਿਚ ਝੁੱਕਿਆ। ਅੱਜ ਵੀ ਉਸ ਅਸਥਾਨ 'ਤੇ ਸਾਰਾ ਸਿੱਖ ਜਗਤ ਮੱਥੇ ਟੇਕਦਾ ਹੈ।

ਗੁਰਮੁਖੋ ! ਗੱਲ ਨੂੰ ਕੋਈ ਲੁਕਾਈ ਬੈਠਾ ਹੈ, ਪਰ ਗੱਲ ਲੁਕਾਉਣ ਵਾਲੀ ਨਹੀਂ। ਸਮਰੱਥ ਗੁਰੂ ਦੇ ਕੋਲ ਇੰਨੀ ਤਾਕਤ ਹੈ ਕਿ ਪ੍ਰਮਾਤਮਾ ਦੀ ਬੰਨ੍ਹੀ ਹੋਈ ਭਗਤ ਖੋਲ੍ਹ ਸਕਦਾ ਹੈ, ਪਰ ਜਿਸ ਦਿਨ ਭਗਤ ਗੰਢ ਮਾਰਨ 'ਤੇ ਆ ਜਾਏ ਤਾਂ ਪ੍ਰਮਾਤਮਾ ਕੁਝ ਨਹੀਂ ਕਰ ਸਕਦਾ।

ਦੂਜਾ ਪ੍ਰਮਾਣ, ਗਰਮੀ ਬਹੁਤ ਪੈ ਰਹੀ ਹੈ ਅਤੇ ਫ਼ਸਲ ਸੁੱਕ ਗਈ। ਸਾਰੀ ਫ਼ਸਲ ਦੇ ਪੱਤੇ ਮੁਰਝਾਅ ਗਏ। ਖੇਤੀ ਨੂੰ ਪਾਣੀ ਲਾਇਆ ਤਾਂ ਉਹ ਫ਼ਸਲ ਫਿਰ ਦੁਬਾਰਾ ਹਰੀ ਹੋ ਗਈ।

ਪਿਆਰਿਉ ! ਸੋਕੇ ਦੀ ਮਾਰੀ ਹੋਈ ਫ਼ਸਲ ਨੂੰ ਪਾਣੀ ਹਰਿਆ ਕਰ ਦਿੰਦਾ ਹੈ ਤੇ ਜਿਸ ਨੂੰ ਪਾਣੀ ਮਾਰ ਜਾਏ ਤਾਂ ਚੇਤੇ ਰੱਖਿਉ, ਪਾਣੀ ਦੀ ਮਾਰੀ ਹੋਈ ਕਦੀ ਵਾਪਿਸ ਛੇਤੀ ਹਰੀ ਨਹੀਂ ਹੋਵੇਗੀ। ਪ੍ਰਮਾਤਮਾ ਦਾ ਸੇਵਕ ਪਾਣੀ ਦੀ ਤਰ੍ਹਾਂ ਹੈ। ਰੱਬ ਦੇ ਮਾਰੇ ਹੋਏ ਨੂੰ ਤਾਂ ਭਗਤ ਰੱਖ ਸਕਦਾ ਹੈ ਪਰ ਚੇਤੇ ਰੱਖਿਉ, ਜਿੱਥੇ ਭਗਤ ਕੁਝ ਬੋਲ ਜਾਏ ਤਾਂ ਪ੍ਰਮਾਤਮਾ ਕਹਿੰਦਾ ਹੈ ਕਿ ਜੋ ਇਸ ਨੇ ਕਹਿ ਦਿੱਤਾ ਉਹ ਹੀ ਸੋਚ ਹੈ।

ਲਾਹੌਰ ਕਿਸੇ ਕਮਾਈ ਵਾਲੇ ਭਾਈ ਲੱਖੂ ਨੇ ਕੁਝ ਸ਼ਬਦ ਕਹੇ ਸਨ ਕਿ ਲੰਗਰ ਛਕਾਉਂਦਾ ਹੈਂ ਸੰਗਤ ਨੂੰ, ਪਿਉ ਨੂੰ ਖ਼ੁਸ਼ ਕਰਦਾ ਹੈਂ ਪਰ ਉਸ ਦੇ ਪੁੱਤਰ ਨੂੰ ਧੱਕੇ ਮਾਰਦਾ ਹੈਂ, ਤੇਰਾ ਆਵਾ ਕੱਚਾ ਰਹੇਗਾ। ਉਸ ਨੇ ਉਸ ਸਮੇਂ ਇਸ ਕਹੀ ਹੋਈ ਗੱਲ ਦੀ ਕੋਈ ਪ੍ਰਵਾਹ ਨਾ ਕੀਤੀ, ਪਰ ਜਿਸ ਦਿਨ ਇੱਟਾਂ ਨੂੰ ਹੱਥ ਪਾਇਆ ਤਾਂ ਉਹ ਪਿੱਲੀਆਂ ਸਨ। ਮਹਾਰਾਜ ਦੇ ਕੋਲ ਗਿਆ। ਭਾਈ ਲੱਖੂ ਨੇ ਕਿਹਾ, ਮਹਾਰਾਜ ! ਮੈਂ ਭੁੱਲ ਗਿਆ, ਮੇਰੀ ਜ਼ਬਾਨ ਤੋਂ ਨਿਕਲ ਗਿਆ। ਮਹਾਰਾਜ ਕਹਿਣ ਲੱਗੇ, ਨਹੀਂ, ਇਸ ਦਾ ਸੰਬੰਧ ਕੇਵਲ ਰੁਪਈਆਂ ਨਾਲ ਹੈ, ਇਸ ਨੂੰ ਰੁਪਈਏ ਉਸ ਤੋਂ ਜ਼ਿਆਦਾ ਮਿਲ ਜਾਣਗੇ ਜਿੰਨੇ ਪੱਕਿਆਂ ਦੇ ਮਿਲਣੇ ਸਨ, ਪਰ ਰਹਿਣਗੇ ਕੱਚੇ। ਜਿਹੜਾ ਤੇਰਾ ਸ਼ਬਦ ਹੈ, ਉਸ ਨੂੰ ਮੈਂ ਨਹੀਂ ਮੋੜਾਂਗਾ। ਬਾਣੀ ਅਤੇ ਇਤਿਹਾਸ ਇਹ ਸਿੱਧ ਕਰ ਰਿਹਾ ਹੈ :-

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*

(ਅੰਗ ੧੨੫੨)

ਇਹੀ ਕਾਰਨ ਹੈ ਕਿ ਭਗਤੀ ਕਰਨ ਵਾਲੇ ਨੂੰ ਤਾਂ ਹੀ ਕਿਹਾ ਜਾਂਦਾ ਹੈ ਕਿ ਸਾਡੀ ਅਰਦਾਸ ਕਰੋ, ਕਿਉਂਕਿ ਸਾਡੇ ਸ਼ਬਦ ਉਸ ਤੱਕ ਨਹੀਂ ਪਹੁੰਚ ਸਕਦੇ, ਪਰੰਤੂ ਤੇਰੇ ਸ਼ਬਦਾਂ ਨੂੰ ਰੱਬ ਕਦੀ ਵੀ ਮੋੜਦਾ ਨਹੀਂ।

ਜਦੋਂ 'ਭਗਤ' ਕੋਈ ਸ਼ਬਦ ਕਹਿੰਦਾ ਹੈ ਤਾਂ ਉਹ ਇਕੱਲੇ ਸ਼ਬਦ ਨਹੀਂ ਕਹਿੰਦਾ, ਸਗੋਂ ਬਚਨ ਵਿਚ ਆਪਣੀ ਭਗਤੀ ਦੀ ਕਮਾਈ ਵੀ ਦੇ ਜਾਂਦਾ ਹੈ। ਭਗਤ ਅਤੇ ਭਗਵੰਤ ਇਕ ਹੈ। ਇਸ ਤੋਂ ਅਗਲਾ ਨੁਕਤਾ ਹੈ 'ਸੰਤ'।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ 'ਸੰਤ' ਸ਼ਬਦ ਦੀ ਬਹੁਤ ਵਰਤੋਂ ਹੋਈ ਹੈ। ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਇਸ 'ਸੰਤ' ਸ਼ਬਦ ਦੇ ਥੱਲੇ ਭੇਖ ਵੀ ਬਹੁਤ ਚੱਲ ਪਏ ਹਨ। ਇਸ 'ਸੰਤ' ਸ਼ਬਦ ਦੇ ਥੱਲੇ ਪਾਖੰਡ ਵੀ ਬਹੁਤ ਚੱਲ ਰਹੇ ਹਨ। ਪਰ ਇਕ ਗੱਲ ਕਦੀ ਭੁੱਲਿਓ ਨਾ ਕਿ ਭੇਖ ਇਕ ਨਾ ਇਕ ਦਿਨ ਉਘੜ ਹੀ ਜਾਂਦਾ ਹੈ, ਜਿਵੇਂ :-

*ਖੋਟੇ ਖਰੇ ਸਭਿ ਪਰਖੀਅਨਿ* (ਅੰਗ ੫੭੦)

ਭੇਖ ਇਕ ਦਿਨ ਜ਼ਰੂਰ ਪ੍ਰਗਟ ਹੋ ਜਾਂਦਾ ਹੈ ਕਿ ਇਹ ਪਾਖੰਡ ਹੈ, ਪਰ ਅਸੀਂ ਪਾਖੰਡ ਦੇ ਨਾਲ ਇਸ ਸਚਾਈ ਨੂੰ ਮੰਨਣ ਤੋਂ ਇਨਕਾਰ ਨਾ ਕਰੀਏ। ਪ੍ਰਮਾਤਮਾ ਦੀ ਭਗਤੀ ਕਰਨ ਵਾਲਾ 'ਸੰਤ' ਹੁੰਦਾ ਹੈ। ਕੋਈ ਜ਼ਰੂਰੀ ਨਹੀਂ ਕਿ ਉਹ ਚੋਲਾ ਪਾ ਕੇ ਹੀ ਬੈਠਾ ਹੋਵੇ। ਹੋ ਸਕਦਾ ਹੈ ਕਿ ਉਹ ਪੈਂਟ ਕਮੀਜ਼ ਪਾ ਕੇ ਕਿਰਤ ਕਰਦਾ ਹੋਵੇ। ਅੰਦਰ ਦੇ ਜੀਵਨ ਦਾ ਨਾਮ 'ਸੰਤ' ਹੈ। ਬਾਹਰ ਦੇ ਲਿਬਾਸ ਦਾ ਨਾਮ 'ਸੰਤ' ਨਹੀਂ। ਉਹ ਲਿਬਾਸ ਤਾਂ ਸਵੀਕਾਰਿਆ ਗਿਆ, ਕਿਉਂਕਿ ਉਸ ਨੂੰ ਉਸ ਚਮੜੀ ਨੇ ਪਾ ਲਿਆ, ਜਿਸ ਦੇ ਵਿਚ ਪ੍ਰਮਾਤਮਾ ਵਰਤਦਾ ਪਿਆ ਸੀ। ਇਥੇ ਇਕ ਬੇਨਤੀ ਹੈ ਕਿ 'ਸੰਤ' ਵਿਚ ਅਤੇ 'ਅਨੰਤ' ਵਿਚ ਕੋਈ ਅੰਤਰ ਨਹੀਂ, ਜਿਵੇਂ ਭਗਤ ਵਿਚ ਅਤੇ ਭਗਵੰਤ ਵਿਚ ਕੋਈ ਅੰਤਰ ਨਹੀਂ। ਮਹਾਰਾਜ ਜੀ ਨੇ ਬਚਨ ਕਹੇ ਹਨ :-

*ਸੰਤ ਤੁਝੀ ਤਨੁ ਸੰਗਤਿ ਪ੍ਰਾਨ॥* (ਅੰਗ ੪੮੬)

ਐ ਪ੍ਰਮਾਤਮਾ ! ਤੇਰਾ ਆਪਣਾ ਤਨ 'ਸੰਤ' ਹੈ। 'ਸੰਤ' ਕਿਹੜਾ ? ਜਿਸ ਨੂੰ ਮਹਾਰਾਜ ਨੇ ਬਾਣੀ ਵਿਚ ਕਿਹਾ ਹੈ :-

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥*

(ਅੰਗ ੩੧੯)

ਜਿਸ ਨੂੰ ਮਹਾਰਾਜ ਨੇ ਕਿਹਾ ਹੈ :-

*ਆਠ ਪਹਰ ਨਿਕਟਿ ਕਰਿ ਜਾਨੈ॥*
*ਪ੍ਰਭ ਕਾ ਕੀਆ ਮੀਠਾ ਮਾਨੈ॥*
*ਏਕੁ ਨਾਮੁ ਸੰਤਨ ਆਧਾਰੁ॥*
*ਹੋਇ ਰਹੇ ਸਭ ਕੀ ਪਗ ਛਾਰੁ॥ ੧॥*
*ਸੰਤ ਰਹਤ ਸੁਨਹੁ ਮੇਰੇ ਭਾਈ॥*
*ਉਆ ਕੀ ਮਹਿਮਾ ਕਥਨੁ ਨ ਜਾਈ॥ ੧॥ ਰਹਾਉ॥*
*ਵਰਤਣਿ ਜਾ ਕੈ ਕੇਵਲ ਨਾਮ॥*
*ਅਨਦ ਰੂਪ ਕੀਰਤਨੁ ਬਿਸ੍ਰਾਮ॥*
*ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ॥*
*ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥ ੨॥*
*ਕੋਟਿ ਕੋਟਿ ਅਘ ਕਾਟਨਹਾਰਾ॥*

(ਅੰਗ ੩੯੨)

ਕਰੋੜਾਂ ਪਾਪ ਰੱਬ ਖੰਡਨ ਕਰਦਾ ਹੈ। 'ਸੰਤ' ਕੋਲ ਇੰਨੀ ਤਾਕਤ ਹੈ ਕਿ ਉਹ ਕਰੋੜਾਂ ਜਨਮਾਂ ਦੇ ਪਾਪ ਖੰਡਨ ਕਰ ਸਕਦਾ ਹੈ।

*ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥*
*ਸੂਰਬੀਰ ਬਚਨ ਕੇ ਬਲੀ॥*
*ਕਉਲਾ ਬਪੁਰੀ ਸੰਤੀ ਛਲੀ॥ ੩॥*

(ਅੰਗ ੩੯੨)

ਭਗਤ ਰਵੀਦਾਸ ਜੀ ਦਾ ਰਾਗ ਆਸਾ ਵਿਚੋਂ ਮੈਂ ਸਾਰਾ ਸ਼ਬਦ ਨਹੀਂ ਲਿਆ। ਮੈਂ ਦੋ ਤੁੱਕਾਂ ਲਈਆਂ ਹਨ, ਇਕ ਆਰੰਭ ਵਾਲੀ ਤੇ ਇਕ ਅੰਤ ਵਾਲੀ। ਆਰੰਭ ਵਿਚ ਕਹਿੰਦੇ ਹਨ, ਸਤਿਗੁਰੂ ! ਤੇਰੇ ਚਰਨਾਂ ਵਿਚ ਮੈਂ ਮੱਥਾ ਟੇਕਦਾ ਹਾਂ। ਰੱਬ ਦੇ ਦਿੱਤੇ ਹੋਏ ਗਿਆਨ ਦੁਆਰਾ ਤੂੰ ਇਹ ਮੈਨੂੰ ਸਮਝਾ ਦਿੱਤਾ ਹੈ ਕਿ ਐ ਪ੍ਰਮਾਤਮਾ ! ਤੇਰਾ ਆਪਣਾ ਤਨ 'ਸੰਤਾ' ਹੈ ਤੇ ਤੇਰੇ ਪ੍ਰਾਣ ਉਥੇ ਰਹਿੰਦੇ ਹਨ, ਜਿਥੇ ਬੰਦਗੀ ਕਰਨ ਵਾਲਿਆਂ ਦਾ ਇਕੱਠ ਹੋ ਜਾਂਦਾ ਹੈ। ਤੁੱਕ ਹੈ :-

*ਸੰਤ ਤੁਝੀ ਤਨੁ*

ਸੰਤ ਤੇਰਾ ਤਨ ਹਨ।

*ਸੰਤ ਤੁਝੀ ਤਨੁ ਸੰਗਤਿ ਪ੍ਰਾਨ॥*
*ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥*

ਸਾਨੂੰ ਪਤਾ ਲੱਗ ਗਿਆ ਹੈ ਕਿ 'ਸੰਤ' ਤੇਰਾ ਤਨ ਹਨ ਅਤੇ ਉਹਨਾਂ ਦੀ ਸੰਗਤ ਤੇਰਾ ਪ੍ਰਾਣ ਹਨ। ਇਸ ਬਚਨ ਦੇ ਅਖ਼ੀਰ ਵਿਚ ਤੁੱਕ ਆਉਂਦੀ ਹੈ :-

*ਰਵਿਦਾਸੁ ਭਣੈ*

ਭਣੇ ਦਾ ਅਰਥ ਹੈ ਬੋਲ ਰਿਹਾ ਹੈ।

*ਜੋ ਜਾਣੈ ਸੋ ਜਾਣੁ॥*

ਜਿਹੜਾ ਇਸ ਗੱਲ ਨੂੰ ਜਾਣ ਗਿਆ, ਉਹ ਹੀ ਬੰਦਾ ਸਿਆਣਾ ਹੈ। ਕੌਣ ? :-

*ਸੰਤ ਅਨੰਤਹਿ ਅੰਤਰੁ ਨਾਹੀ॥* (ਅੰਗ ੪੯੬)

'ਸੰਤਾ' ਵਿਚ ਅਤੇ 'ਅਨੰਤਾ' ਵਿਚ ਕੋਈ ਅੰਤਰ ਨਹੀਂ। ਜਿਸ ਦਿਨ ਤੈਨੂੰ ਇਹ ਸਮਝ ਪੈ ਗਈ, ਫਿਰ ਸਮਝਾਂਗੇ ਕਿ ਤੂੰ ਗਿਆਨੀ ਹੈਂ। ਜੇ ਸਮਝ ਨਹੀਂ ਪਈ ਤਾਂ ਅਜੇ ਤੂੰ ਟਕਰਾਂ ਹੀ ਮਾਰਦਾ ਪਿਆ ਹੈਂ।

ਇਸ ਤੋਂ ਅਗਲਾ ਬਚਨ ਹੈ। ਅਸੀਂ ਹਜ਼ੂਰ ਦੀ ਬਾਣੀ ਵਿਚ 'ਬ੍ਰਹਮ ਗਿਆਨੀ' ਸ਼ਬਦ ਪੜ੍ਹਦੇ ਹਾਂ।

*ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ॥*
*ਏਕਹਿ ਆਪਿ ਨਹੀ ਕਛੁ ਭਰਮੁ॥*

(ਸੁਖਮਨੀ ਸਾਹਿਬ)

ਕਹਿੰਦੇ ਹਨ, ਕੋਈ ਭਰਮ ਨਹੀਂ, ਦੋਵੇਂ ਇਕ ਹਨ। ਜਦੋਂ ਅਸਟਪਦੀ ਪੜ੍ਹਦੇ ਹਾਂ :-

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*

(ਸੁਖਮਨੀ ਸਾਹਿਬ)

ਦੇਖੋ, ਰੱਬ ਨੂੰ ਵੀ ਬ੍ਰਹਮ ਗਿਆਨੀ ਕਿਹਾ ਹੈ। ਜੇ ਰੱਬ ਨੂੰ ਬ੍ਰਹਮ ਗਿਆਨੀ ਕਿਹਾ ਹੈ ਤਾਂ ਇਸ ਸਲੋਕ ਦੇ ਕੀ ਅਰਥ ਕਰਾਂਗੇ :-

*ਮਨਿ ਸਾਚਾ ਮੁਖਿ ਸਾਚਾ ਸੋਇ॥*
*ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*

ਜਿਸ ਦਾ ਮਨ ਹੈ, ਜਿਸ ਦੀਆਂ ਅੱਖਾਂ ਹਨ, ਜਿਸ ਦਾ ਸਰੀਰ ਹੈ, ਉਸ ਦਾ ਤਾਂ ਚੱਕਰ ਚਿਹਨ ਹੀ ਕੋਈ ਨਹੀਂ :-

*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥*

(ਸੁਖਮਨੀ ਸਾਹਿਬ)

ਏਕਸ ਜਿਹੜਾ ਸ਼ਬਦ ਹੈ, ਉਹ ਪ੍ਰਮਾਤਮਾ ਲਈ ਹੈ ਤੇ ਅਗਲੀ ਜਿਹੜੀ ਤੁੱਕ ਹੈ, ਉਹ ਇਕ ਨੂੰ ਜਾਣਨ ਵਾਲੇ, 'ਬ੍ਰਹਮ ਗਿਆਨੀ' ਨੂੰ ਜਾਣਨ ਵਾਲੇ ਲਈ ਹੈ। ਇਸ ਲਈ ਸਾਹਿਬ ਨੂੰ ਇਹ ਸ਼ਬਦ ਕਹਿਣੇ ਪਏ :-

*ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥*
*ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥* (ਸੁਖਮਨੀ ਸਾਹਿਬ)

ਕਿਉਂ ਨਹੀਂ ਮਰਦਾ ? ਕਿਉਂਕਿ ਉਹ ਉਸ ਦੇ ਵਿਚ ਜੀਉਂਦੇ ਜੀਅ ਅਭੇਦ ਹੋ ਗਿਆ ਹੈ, ਜਿਸ ਨੇ ਖ਼ੁੱਦ ਕਦੀ ਨਹੀਂ ਮਾਰਨਾ। ਇਸ ਤੋਂ ਅੱਗੇ, ਹਜ਼ੂਰ ਦੇ ਬਚਨਾਂ ਵਿਚ 'ਸਾਧ' ਸ਼ਬਦ ਆਉਂਦਾ ਹੈ। 'ਸਾਧ' ਦੇ ਅੱਖਰੀ ਅਰਥ ਹਨ ਜਿਸ ਨੇ ਅੰਦਰ ਨੂੰ ਸਾਧਿਆ ਹੈ। ਪ੍ਰਮਾਤਮਾ ਦੀ ਭਗਤੀ, ਉਸ ਦਾ ਸਿਮਰਨ, ਉਸ ਦੀ ਹੋਂਦ, ਕੋਈ ਵੀ ਉਸ ਨੂੰ ਛੇਤੀ ਸਵੀਕਾਰਨ ਲਈ ਮਨਜ਼ੂਰ ਨਹੀਂ।

ਇਕ ਸਿੱਖ ਵਿਦਵਾਨ ਨੂੰ ਭਰੀ ਹੋਈ ਸਭਾ ਵਿਚ ਇਕ ਸਬਜੈਕਟ ਦਿੱਤਾ ਗਿਆ ਕਿ ਅੱਜ ਤੁਸੀਂ ਆਪਣੇ ਗਿਆਨ ਦੇ ਆਧਾਰ 'ਤੇ ਸਿੱਧ ਕਰਨਾ ਹੈ ਕਿ ਪ੍ਰਮਾਤਮਾ ਹੈ। ਮੈਂ ਉਹਨਾਂ

ਦਾ ਨਾਮ ਨਹੀਂ ਲੈਣਾ, ਹੋ ਚੁੱਕੇ ਹਨ ਉਹ। ਉਹਨਾਂ ਤਕਰੀਰ ਸ਼ੁਰੂ ਕੀਤੀ। ਇਕ ਘੰਟਾ ਬੋਲ ਕੇ, ਪ੍ਰਮਾਣ ਦੇ ਕੇ ਹਰ ਬੰਦੇ ਨੂੰ ਮਨਾ ਲਿਆ ਕਿ ਪ੍ਰਮਾਤਮਾ ਹੈ। ਸਾਰੇ ਅਸ਼-ਅਸ਼ ਕਰ ਉੱਠੇ। ਦੂਜੇ ਦਿਨ ਫਿਰ ਸਭਾ ਲੱਗਣੀ ਸੀ ਤੇ ਨਾਲ ਹੀ ਅਨਾਊਂਸ ਕਰ ਦਿੱਤਾ ਗਿਆ ਕਿ ਕੱਲ ਇਸ ਸਿੱਖ ਵਿਦਵਾਨ ਦਾ ਸਬਜੈੱਕਟ ਹੋਵੇਗਾ— ਪਾਰਬ੍ਰਹਮ ਪ੍ਰਮਾਤਮਾ ਦੇ ਨਾਮ ਦੀ ਕੋਈ ਚੀਜ਼ ਨਹੀਂ। ਦੂਜੇ ਦਿਨ ਉਸ ਨੇ ਤਕਰੀਰ ਸ਼ੁਰੂ ਕੀਤੀ। ਕਹਿਣ ਲੱਗਾ ਕਿ ਪ੍ਰਮਾਤਮਾ ਨਾਮ ਦੀ ਕੋਈ ਚੀਜ਼ ਨਹੀਂ। ਸਿੱਧ ਕਰੀ ਗਿਆ। ਕਿਉਂਕਿ ਦਲੀਲ ਹਰ ਚੀਜ਼ ਨੂੰ ਕੱਟ ਸਕਦੀ ਹੈ, ਪਰ ਭਾਵਨਾ ਹਰ ਕੱਟੀ ਹੋਈ ਚੀਜ਼ ਨੂੰ ਜੋੜ ਵੀ ਸਕਦੀ ਹੈ। ਹੁਣ ਉਥੇ ਉਸ ਨੇ ਆਪਣੇ ਵੱਲੋਂ ਸਿੱਧ ਕਰ ਦਿੱਤਾ ਕਿ ਪ੍ਰਮਾਤਮਾ ਨਹੀਂ ਹੈ।

ਸਭਾ ਵਿਚ ਇਕ ਬੰਦਗੀ ਕਰਨ ਵਾਲਾ ਗੁਰਮੁਖ ਬੈਠਾ ਸੀ। ਜਦੋਂ ਉਸ ਨੇ ਸਪੀਚ ਸ਼ੁਰੂ ਕੀਤੀ ਤਾਂ ਬਾਅਦ ਵਿਚ ਸਵਾਲ ਜਵਾਬ ਹੋਣੇ ਸਨ। ਸਾਰੇ ਤਾੜੀਆਂ ਮਾਰਨ ਕਿ ਵਾਹ ! ਕਮਾਲ ਹੋ ਗਈ। ਉਸ ਗੁਰਮੁਖ ਨੇ ਕਿਹਾ ਕਿ ਖਲੋ ਜਾ, ਮੇਰਾ ਉੱਤਰ ਦੇ ਕੇ ਜਾਈਂ। ਉਸ ਨੇ ਕਿਹਾ, ਦੱਸੋ ਬਾਬਾ ਜੀ ! ਕਹਿਣ ਲੱਗਾ, ਮੈਨੂੰ ਇਕ ਗੱਲ ਦਾ ਜਵਾਬ ਦੇ ਕਿ ਤੇਰੇ ਪਿਉ ਦਾ ਨਾਮ ਕੀ ਹੈ ? ਉਸ ਨੇ ਕਿਹਾ ਮੇਰੇ ਪਿਉ ਦਾ ਨਾਮ ਫਲਾਨਾ ਹੈ। ਉਹ ਕਹਿੰਦਾ ਹੈ ਤੇਰੇ ਕੋਲ ਕੀ ਪਰੂਫ ਹੈ ਕਿ ਜਿਸ ਦਾ ਤੂੰ ਨਾਮ ਲੈ ਰਿਹਾ ਹੈਂ, ਉਹ ਤੇਰਾ ਹੀ ਪਿਉ ਹੈ ? ਵਿਦਵਾਨ ਬੜਾ ਹਾਜ਼ਰ-ਜਵਾਬ ਸੀ। ਉਸ ਨੇ ਕਿਹਾ, ਮੇਰੇ ਕੋਲ ਸਭ ਤੋਂ ਵੱਡਾ ਪਰੂਫ਼ ਹੈ ਕਿ ਮੈਂ ਭਾਵੇਂ ਨਹੀਂ ਦੇਖਿਆ ਕਿ ਕਦੋਂ ਮੇਰੀ ਰਚਨਾ ਹੋਈ, ਪਰ ਮੇਰੀ ਮਾਂ ਨੂੰ ਤਾਂ ਪਤਾ ਹੈ ਕਿ ਮੈਂ ਕਿਸ ਦੀ ਅੰਸ਼ ਹਾਂ। ਉਸ ਗੁਰਮੁਖ ਨੇ ਕਿਹਾ, ਬਸ, ਮੈਂ ਇੰਨੀ ਕੁ ਗੱਲ ਹੀ ਤੇਰੇ ਮੂੰਹ ਵਿਚੋਂ ਕਢਾਉਣੀ ਸੀ। ਤੈਨੂੰ ਨਹੀਂ ਪਤਾ ਇਹ ਮੇਰਾ ਬਾਪ ਹੈ। ਤੂੰ ਇਸ ਭਰੋਸੇ 'ਤੇ ਹੀ ਜੀਊਂਦਾ ਪਿਆ ਹੈਂ ਕਿ ਜਦੋਂ ਮੈਂ ਨਹੀਂ ਸੀ ਤਾਂ ਮੇਰੀ ਮਾਂ ਨੂੰ ਪਤਾ ਹੈ ਕਿ ਮੈਂ ਕਿਸ ਦਾ ਬੱਚਾ ਹਾਂ। ਇਸ ਲਈ ਕਿਤਾਬਾਂ ਦਾ ਗਿਆਨ ਇਕ ਪਾਸੇ ਛੱਡ ਕੇ ਇਕ ਮਾਂ ਦੇ ਭਰੋਸੇ 'ਤੇ ਹੀ ਤੂੰ ਇਕ ਬੰਦੇ ਨੂੰ ਪਿਉ ਸਵੀਕਾਰ ਕਰ ਲਿਆ ਹੈ। ਤਰਕ ਨਾ ਕਰੀਂ। ਜਦੋਂ ਮੈਂ ਆਪਣੇ ਗੁਰੂ ਦਾ ਸ਼ਬਦ ਪੜ੍ਹਦਾ ਹਾਂ :-

*॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*

(ਜਪੁ ਜੀ ਸਾਹਿਬ)

ਕੋਈ ਤਰਕ ਨਾ ਕਰੀਂ ਅਤੇ ਗੁਰੂ ਦੇ ਕਹਿਣ 'ਤੇ ਰੱਬ ਮੰਨ ਲੈ, ਇੰਨਾ ਭਰੋਸਾ ਤਾਂ ਕਰ ਲੈ। ਉਸ ਵਿਦਵਾਨ ਨੇ ਉਸ ਬਜ਼ੁਰਗ ਦੇ ਚਰਨਾਂ ਨੂੰ ਹੱਥ ਲਾ ਦਿੱਤਾ। ਉਸ ਗੁਰਮੁਖ ਨੇ ਕਿਹਾ, ਬੇਟਾ ! ਗਿਆਨ ਰੱਬ ਨੇ ਦਿੱਤਾ ਹੈ, ਪਰ ਇਹੋ ਜਿਹੇ ਗਿਆਨ ਨਾਲ ਸਿੱਧ ਨਹੀਂ ਕਰੀਦਾ ਕਿ ਮੇਰਾ ਪਿਉ, ਮੇਰਾ ਪਿਉ ਹੀ ਨਹੀਂ। ਬਸ, ਇੰਨੀ ਕੁ ਗੱਲ ਬੰਦਾ ਸਮਝ ਜਾਏ।

ਅਸੀਂ ਇਕ ਵਾਰ ਪੂਨੇ ਗਏ ਤਾਂ ਉਥੇ ਸੰਗਤ ਨੇ ਇਕ ਸਵਾਲ ਕੀਤਾ ਕਿ ਗੁਰੂ

ਹਰਿਗੋਬਿੰਦ ਸਾਹਿਬ ਨੇ ਕਲਮ ਫੜੀ ਅਤੇ ਏਕਾ ਪਾਉਣ ਲੱਗੇ, ਘੋੜੇ ਨੇ ਪੈਰ ਹਿਲਾ ਦਿੱਤਾ ਤੇ ਏਕੇ ਤੋਂ ਸਾਤਾ ਬਣ ਗਿਆ। ਉਸ ਨੇ ਇਸ ਗੱਲ ਦਾ ਖੰਡਨ ਕਰ ਦਿੱਤਾ ਅਤੇ ਕਹਿਣ ਲੱਗਾ ਕਿ ਇਸ ਦਾ ਮਤਲਬ ਇਹ ਹੈ ਕਿ ਕੀ ਘੋੜੇ ਕੋਲ ਗੁਰੂ ਨਾਲੋਂ ਤਾਕਤ ਜ਼ਿਆਦਾ ਹੈ ਜਿਸ ਨੇ ਏਕੇ ਤੋਂ ਸਾਤਾ ਬਣਾ ਦਿੱਤਾ ? ਮੈਂ ਕਿਹਾ, ਅਸਲੀਅਤ ਇਹ ਹੈ ਕਿ ਕਥਾ ਕਰਨ ਵਾਲੇ ਨੂੰ ਘੋੜੇ ਦੀ ਲੱਤ ਦਿੱਸਦੀ ਪਈ ਹੈ ਤੇ ਭਾਵਨਾ ਵਾਲੇ ਨੂੰ ਗੁਰੂ ਦਾ ਹੱਥ ਦਿੱਸਦਾ ਪਿਆ ਹੈ। ਜਿਸ ਨੂੰ ਘੋੜੇ ਦੀ ਲੱਤ ਦਿੱਸੇਗੀ, ਉਸ ਨੂੰ ਲੱਤਾਂ ਪੈਣਗੀਆਂ ਤੇ ਜਿਸ ਨੂੰ ਗੁਰੂ ਦਾ ਹੱਥ ਦਿੱਸੇਗਾ, ਉਸ ਨੂੰ ਅਸੀਸ ਮਿਲੇਗੀ। ਤੂੰ ਇਹ ਦੇਖ ਕਿ ਕਲਮ ਕਿਸ ਦੇ ਹੱਥ ਵਿਚ ਹੈ ? ਘੋੜੇ ਦੇ ਪੈਰ ਵਿਚ ਕਲਮ ਨਹੀਂ, ਘੋੜੇ ਦੀ ਲਗਾਮ ਵਿਚ ਕਲਮ ਨਹੀਂ। ਕਲਮ ਤਾਂ ਉਸ ਦੇ ਹੱਥ ਵਿਚ ਹੈ ਜਿਹੜਾ ਗੁਰ ਭਾਰੀ ਹੈ।

ਗੁਰਮੁਖੋ ! ਚੇਤੇ ਰੱਖੋ, ਘੋੜਾ ਹਿੱਲਿਆ ਹੈ, ਪਰ ਕਲਮ ਤਾਂ ਉਸ ਦੇ ਹੱਥਾਂ ਵਿਚੋਂ ਹੀ ਚੱਲੀ ਹੈ ਜਿਹੜੇ ਲੇਖ ਮਿਟਾ ਵੀ ਸਕਦਾ ਹੈ ਤੇ ਲੇਖ ਲਿਖ ਵੀ ਸਕਦਾ ਹੈ। ਇਸ ਗੱਲ ਦਾ ਉਹਨਾਂ ਪਾਸ ਕੋਈ ਉੱਤਰ ਨਹੀਂ ਸੀ। ਬਸ, ਇਕ ਗੱਲ ਤੋਂ ਸੁਚੇਤ ਰਹਿਉ ਗੁਰਮੁਖੋ ! ਭਾਵਨਾ ਦੇ ਨਜ਼ਰੀਏ ਨਾਲ ਗੁਰੂ ਨੂੰ ਦੇਖੋ। 'ਹਰਿ' ਅਤੇ 'ਹਰੀ ਜਨ', 'ਸੇਵਕ' ਅਤੇ 'ਸੁਆਮੀ', 'ਭਗਤ' ਅਤੇ 'ਭਗਵੰਤ', 'ਸੰਤ' ਅਤੇ 'ਅਨੰਤ', 'ਬ੍ਰਹਮ' ਅਤੇ 'ਬ੍ਰਹਮ ਗਿਆਨੀ' ਸਭ ਇਕ ਹਨ। ਅਗਲਾ ਸ਼ਬਦ ਹੈ 'ਸਾਧ' ਅਤੇ 'ਸਾਧ' ਦਾ ਅਰਥ ਹੈ ਸਾਧਿਆ ਹੋਇਆ। ਜਿਥੇ ਸਲੋਕ 'ਸਾਧ' ਆਇਆ, ਉਥੇ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ ਕਿ 'ਸਾਧ' ਇਸ ਤਰ੍ਹਾਂ ਹੈ, ਜਿਵੇਂ ਪਵਨ ਦਾ ਕੌਤਕ ਹੈ। 'ਸਾਧ' ਦਾ ਕੌਤਕ ਇਸ ਤਰ੍ਹਾਂ ਹੈ ਜਿਵੇਂ ਹਵਾ ਦਾ ਕੌਤਕ ਹੈ, ਅੱਗ ਦਾ ਕੌਤਕ ਹੈ। ਕਹਿਣ ਲੱਗੇ, ਜਿਵੇਂ ਰੱਬ ਦੀਆਂ ਗੱਲਾਂ ਸਾਨੂੰ ਬਿਸਮਾਦ ਵਿਚ ਲੈ ਕੇ ਜਾਂਦੀਆਂ ਹਨ, ਸੱਚ ਜਾਣਨਾ, 'ਸਾਧੂ' ਦੇ ਕੌਤਕ ਵੀ ਬਿਸਮਾਦ ਵਿਚ ਲੈ ਕੇ ਜਾਂਦੇ ਹਨ। ਸਲੋਕ ਹੈ :-

*ਅਗਮ ਅਗਾਧਿ ਪਾਰਬ੍ਰਹਮੁ ਸੋਇ॥*
*ਜੋ ਜੋ ਕਹੈ ਸੁ ਮੁਕਤਾ ਹੋਇ॥*
*ਸੁਨਿ ਮੀਤਾ ਨਾਨਕੁ ਬਿਨਵੰਤਾ॥*
*ਸਾਧ ਜਨਾ ਕੀ ਅਚਰਜ ਕਥਾ॥*

(ਸੁਖਮਨੀ ਸਾਹਿਬ)

ਗੁਰਮੁਖੋ ! ਅਚਰਜ ਕਥਾ ਕਿਸ ਦੀ ਹੁੰਦੀ ਹੈ ? ਕੇਵਲ ਰੱਬ ਦੀ ਹੀ ਅਸਚਰਜ ਕਥਾ ਹੈ। ਪ੍ਰਮਾਤਮਾ ਤੇਰੇ ਕੌਤਕ ਅਸਚਰਜ ਹਨ। ਕੋਈ ਮਨੁੱਖ 'ਸਾਧ' ਬਣਦਾ ਜਾਂਦਾ ਹੈ। ਕਈ ਵਾਰੀ ਭੇਖੀ ਬੰਦਾ ਜਦੋਂ ਕਿਸੇ ਦੇਵੀ ਨੂੰ ਦੇਖਦਾ ਹੈ ਤਾਂ ਉਸ ਪਵਿੱਤਰ ਸਰੀਰ ਨੂੰ ਕਈ ਵਾਰੀ ਵੇਸ਼ੀਆ ਬਣਾ ਦਿੰਦਾ ਹੈ, ਪਰ ਜਦੋਂ ਕੋਈ 'ਸਾਧ' ਕਈ ਵਾਰੀ ਆਪਣੀ ਪਵਿੱਤਰ ਆਤਮਾ

ਨਾਲ ਵੈਸ਼ੀਆ ਨੂੰ ਦੇਖਦਾ ਹੈ ਤਾਂ ਉਸ ਵੈਸ਼ੀਆ ਨੂੰ ਪਵਿੱਤਰ ਬਣਾ ਦਿੰਦਾ ਹੈ। 'ਸਾਧ' ਦੀ ਨਜ਼ਰ ਵਿਚ ਇੰਨੀ ਤਾਕਤ ਹੈ। ਸਾਹਿਬ ਦਾ ਬਚਨ ਹੈ :-

*ਪ੍ਰਭ ਜੀ ਬਸਹਿ ਸਾਧ ਕੀ ਰਸਨਾ॥*

(ਸੁਖਮਨੀ ਸਾਹਿਬ)

ਰਸਨਾ ਵਿਚ ਉਹ ਵੱਸਦਾ ਹੈ ਜਿਹੜਾ ਅੰਦਰ ਹੈ।

*ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥*

(ਅੰਗ ੪੭੪)

ਜੋ ਜੀਵ ਦੇ ਅੰਦਰ ਹੈ, ਉਹ ਬਾਹਰ ਨਿਕਲੇਗਾ। ਚੇਤੇ ਰੱਖਿਉ, ਉਸ ਦੀ ਰਸਨਾ ਵਿਚ ਰੱਬ ਵੱਸਦਾ ਹੈ ਜਿਸ ਦੇ ਧੁਰ ਅੰਦਰ ਰੱਬ ਵੱਸਿਆ ਹੋਇਆ ਹੈ। ਚਾਕਰ ਅਤੇ ਮਾਲਕ ਇਹ ਵੀ ਅਭੇਦ ਹਨ। ਮਹਾਰਾਜ ਜੀ ਨੇ ਬਚਨ ਕਹੇ ਹਨ :-

*ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥*<br>
*ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥*

(ਆਸਾ ਦੀ ਵਾਰ)

ਫ਼ਰਕ ਇੰਨਾ ਹੈ ਕਿ ਦੁਨੀਆਂ ਦਾ ਚਾਕਰ ਪਿਉ ਦਾ ਵੀ ਚਾਕਰ, ਦਾਦੇ ਦਾ ਵੀ ਚਾਕਰ, ਅੱਗੇ ਪੋਤਾ ਆਇਆ ਉਸ ਦਾ ਵੀ ਚਾਕਰ। ਚੇਤੇ ਰੱਖਿਉ, ਇਥੇ ਜਿਹੜਾ ਰੱਬ ਦੀ ਚਾਕਰੀ ਕਰਦਾ ਹੈ, ਇਕ ਦਿਨ ਮਾਲਕ ਉਸ ਨੂੰ ਆਪਣੇ ਤਖ਼ਤ ਦਾ ਮਾਲਕ ਬਣਾ ਦਿੰਦਾ ਹੈ।

ਅਗਲਾ ਸ਼ਬਦ ਹੈ 'ਸਿੱਖੀ'।

*ਗੁਰੂ ਸਿਖੁ ਸਿਖੁ ਗੁਰੂ ਹੈ*

ਸਿੱਖ ਵਿਚ ਗੁਰੂ ਹੈ ਅਤੇ ਗੁਰੂ ਵਿਚ ਸਿੱਖ ਹੈ :-

*ਏਕੋ ਗੁਰ ਉਪਦੇਸੁ ਚਲਾਏ॥* (ਅੰਗ ੪੪੪)

ਜਿਹੜੀ ਕਲਾ ਗੁਰੂ ਦੇ ਵਿਚ ਵਰਤਦੀ ਹੈ, ਜਦੋਂ ਸਿੱਖ ਵਿਚ ਸ਼ਬਦ ਆ ਕੇ ਗੂੰਜਣ ਲੱਗ ਪੈਂਦਾ ਹੈ ਤਾਂ ਉਦੋਂ ਉਹ ਅਦੁੱਤੀ ਕਲਾ ਸਿੱਖ ਵਿਚ ਵੀ ਕੰਮ ਕਰਨ ਲੱਗ ਪੈਂਦੀ ਹੈ। ਅਸੀਂ ਬਾਣੀ ਵਿਚ ਪੜ੍ਹਦੇ ਹਾਂ :-

*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*

(ਅੰਗ ੬੪੯)

ਮਹਾਰਾਜ ਕਹਿੰਦੇ ਹਨ :-

*ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥*

*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥*

(ਅੰਗ ੧੪੨੪)

ਹੁਣ ਗੁਰੂ ਦਾ ਪਤਾ ਨਹੀਂ ਤਾਂ ਜਗਿਆਸੂ ਜਾਂਦਾ ਹੈ ਸਿੱਖ ਕੋਲ। ਉਸ ਨੂੰ ਕਹਿੰਦਾ ਹੈ ਕਿ ਜਿਹੜਾ ਤੇਰੇ ਅੰਦਰ ਬੈਠਾ ਹੋਇਆ ਹੈ, ਮੈਨੂੰ ਘੱਟੋ ਘੱਟ ਇਹ ਦੱਸ ਕਿ ਉਹ ਮੈਨੂੰ ਕਿਵੇਂ ਲੱਭੇਗਾ ? ਇਕ ਸ਼ਬਦ ਹੈ :-

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥*
*ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ॥*
*ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ॥*
*ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ॥*

ਮੈਨੂੰ ਦੱਸ ਜਿਸ ਗੁਰੂ ਨੂੰ ਤੂੰ ਪਾ ਲਿਆ ਹੈ, ਮੈਂ ਉਸ ਨੂੰ ਕਿਵੇਂ ਪਾ ਸਕਦਾ ਹਾਂ ? ਫਿਰ ਤਰਲਾ ਲੈਂਦਾ ਹੈ :-

*ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ॥*
*ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ॥*

(ਅੰਗ ੭੬੩)

ਅੱਗੋਂ ਗੁਰਸਿੱਖ ਬੋਲਿਆ :-

*ਇਤੁ ਮਾਰਗਿ ਚਲੇ ਭਾਈਅੜੇ*

ਅੰਦਰ ਗੁਰੂ ਵਰਤਦਾ ਹੈ, ਪਰ ਸਿੱਖ ਹਮੇਸ਼ਾ ਗੁਰੂ ਨੂੰ ਅੱਗੇ ਰੱਖਦਾ ਹੈ, ਆਪਣੇ ਆਪ ਨੂੰ ਨਹੀਂ :-

*ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ॥*
*ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥ ੨॥*
*ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥*

ਉਹ ਕਹਿੰਦਾ ਹੈ, ਜੋ ਕੁਝ ਤੂੰ ਬੋਲਿਆ ਹੈ, ਕਿਥੋਂ ਪੜ੍ਹਿਆ ਹੈ ? ਗੁਰਸਿੱਖ ਕਹਿੰਦਾ ਹੈ :-

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥*
*ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ॥*
*ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਾਜਾ ਤ੍ਰਿਪਤਿ ਅਘਾਇ ਜੀਉ॥*
*ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥੩॥*

ਜੋ ਮੈਂ ਬੋਲਦਾ ਪਿਆ ਹਾਂ, ਸੱਚ ਜਾਣੀ, ਮੇਰਾ ਗੁਰੂ ਹੀ ਮੇਰੇ ਵਿਚ ਬੋਲਦਾ ਪਿਆ ਹੈ। ਕੀ ਸਿੱਖ ਵਿਚ ਗੁਰੂ ਨਹੀਂ ਵਰਤਦਾ ? ਗੁਰਸਿੱਖਾਂ ਅੰਦਰ ਸਤਿਗੁਰੂ ਹੀ ਵਰਤਦਾ ਹੈ। ਗੁਰਮੁਖੋ ! ਸਿੱਖ ਵਿਚ ਗੁਰੂ ਵਰਤਦਾ ਹੈ। ਅੱਜ ਵੀ ਉਸ ਦੀ ਖੇਡ ਵਰਤਦੀ ਹੈ। ਇਕ ਗੱਲ ਉਹਨਾਂ ਨੇ ਸਾਨੂੰ ਸਮਝਾਈ ਹੈ। ਕਹਿਣ ਲੱਗੇ ਕਿ ਤੇਰੇ ਅੰਦਰ ਜੋਤ ਵਰਤੇਗੀ :-

*ਜੈਸਾ ਸੇਵੈ ਤੈਸੋ ਹੋਇ॥* (ਅੰਗ ੨੨੩)

ਕਹਿਣ ਲੱਗੇ, ਤੂੰ ਉਸ ਜੱਗਦੀ ਹੋਈ ਜੋਤ ਨੂੰ ਜੱਪੀ ਜਾ, ਇਕ ਦਿਨ ਅਜਿਹਾ ਆਵੇਗਾ, ਉਹ ਜੋਤ ਤੇਰੇ ਅੰਦਰ ਵਰਤਣ ਲੱਗ ਪਵੇਗੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

★★★

# ਸਾਝ ਕਰੀਜੈ ਗੁਣਹ ਕੇਰੀ
# ਛੋਡਿ ਅਵਗਣ ਚਲੀਐ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਹਜ਼ੂਰ ਫ਼ੁਰਮਾਂਦੇ ਹਨ ਕਿ ਉਸ ਇਕੱਠ ਵਿਚ ਜਾ ਕੇ ਬੈਠ ਜਿਥੇ ਪ੍ਰਮਾਤਮਾ ਦੇ ਨਾਮ ਦਾ ਚਿੰਤਨ ਕੀਤਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜਿਥੇ ਮਨੁੱਖਾ ਜੀਵਨ ਦੀ ਪ੍ਰਾਪਤੀ ਲਈ ਸਾਨੂੰ ਉਪਦੇਸ਼ ਦਿੱਤਾ ਗਿਆ ਹੈ, ਉਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕੁਸੰਗ ਤੋਂ ਬਚਣ ਲਈ ਤੇ ਸਤਿਸੰਗਤ ਵਿਚ ਜੁੜਨ ਲਈ ਬੜੀ ਵੱਡੀ ਸਾਨੂੰ ਪ੍ਰੇਰਨਾ ਦਿੱਤੀ ਗਈ ਹੈ :-

*ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥*

(ਅੰਗ ੬੩੧)

ਸੰਗਤ ਵਿਚ ਬੈਠ ਕੇ ਮਾਧਵ ਨੂੰ, ਪ੍ਰਭੂ ਨੂੰ ਚੇਤੇ ਕਰਨ ਵਾਲੇ ਪਾਪੀ ਦਾ ਅੰਦਰ ਵੀ ਪਵਿੱਤਰ ਹੋ ਜਾਂਦਾ ਹੈ, ਕਿਉਂਕਿ ਮਨੁੱਖੀ ਮਨ ਦੇ ਉੱਪਰ ਉਸ ਦੇ ਚੌਗਿਰਦੇ ਦਾ ਪ੍ਰਭਾਵ ਬਹੁਤ ਜ਼ਿਆਦਾ ਪੈਂਦਾ ਹੈ। ਇਕੱਲਾ ਇਨਸਾਨ ਹੀ ਨਹੀਂ, ਇਥੋਂ ਤੱਕ ਕਿ ਬਾਕੀ ਜੀਵ ਵੀ ਆਪਣੇ ਵਾਤਾਵਰਨ ਨੂੰ ਕਬੂਲੇ ਤੋਂ ਬਿਨਾਂ ਰਹਿ ਨਹੀਂ ਸਕਦੇ। ਅਸੀਂ ਦੇਖਦੇ ਹਾਂ ਕਿ ਇਕ ਪੰਛੀ ਹੈ। ਉਹ ਪਿੰਜਰੇ ਵਿਚ ਬੰਦ ਹੈ। ਭਾਵੇਂ ਪਿੰਜਰੇ ਵਿਚ ਬੰਦ ਪੰਛੀ ਦਾ ਬੌਧਿਕ ਤੱਲ 'ਤੇ ਇੰਨਾ ਵਿਕਾਸ ਨਹੀਂ। ਬੌਧਿਕ ਤੱਲ 'ਤੇ ਉਸ ਕੋਲ ਮਨੁੱਖ ਜਿੰਨਾ ਇੰਨਾ ਵਿਕਾਸ ਨਹੀਂ, ਪਰ ਇਹ ਸੱਚਾਈ ਹੈ ਕਿ ਜਿਹੜਾ ਪੰਛੀ ਪਿੰਜਰੇ ਵਿਚ ਬੈਠਾ ਹੈ, ਉਸ ਨੇ ਇਨਸਾਨ ਦੀ ਸੰਗਤ ਦਾ ਇੰਨਾ ਅਸਰ ਕਬੂਲ ਕਰ ਲਿਆ ਹੈ ਕਿ ਉਸ ਦੀ ਚੁੰਝ ਵਿਚੋਂ ਵੀ ਉਹ ਸ਼ਬਦ ਨਿਕਲਣ ਲੱਗ ਪਏ ਜੋ ਸ਼ਬਦ ਇਨਸਾਨ ਦੇ ਮੂੰਹ ਵਿਚੋਂ ਨਿਕਲਦੇ ਹਨ। ਭਾਵੇਂ ਉਹ ਜੈ ਰਾਮ ਕਹਿਣ ਲੱਗ ਪਿਆ, ਭਾਵੇਂ ਉਹ ਰਾਮ ਰਾਮ ਕਹਿਣ ਲੱਗ ਪਿਆ। ਚਾਹੇ ਉਹ ਆਪਣੀ ਜ਼ਬਾਨ ਤੋਂ ਜੀਅ ਆਇਆਂ ਕਹਿਣ ਲੱਗ ਪਿਆ। ਉਸ ਵਰਗੇ ਪੰਛੀ ਹੋਰ ਵੀ ਅਨੇਕਾਂ ਹਨ, ਪਰ ਉਸ

ਨੇ ਹੀ ਅਸਰ ਕਬੂਲ ਲਿਆ, ਕਿਉਂਕਿ ਉਸ ਨੇ ਇਨਸਾਨ ਦੀ ਸੰਗਤ ਕੀਤੀ।

*ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ॥*

(ਅੰਗ ੫੮੭)

ਜੇ ਕਿਸੇ ਮਾੜੇ ਦੀ ਸੰਗਤ ਮਿਲ ਗਈ ਤਾਂ ਪੰਛੀ ਮਾੜਾ ਬੋਲਣ ਲੱਗ ਪਿਆ ਤੇ ਜੇ ਕਿਸੇ ਚੰਗੇ ਦੀ ਸੰਗਤ ਮਿਲ ਗਈ ਤਾਂ ਪੰਛੀ ਰਾਮ ਰਾਮ ਕਹਿਣ ਲੱਗ ਪਿਆ। ਜਿਥੇ ਬ੍ਰਿਛ ਹਨ, ਬਨਸਪਤੀ ਹੈ, ਭਾਵੇਂ ਇਕ ਥਾਂ 'ਤੇ ਖਲੋਤੇ ਹਨ, ਪਰ ਚੇਤਨਾ ਇਹਨਾਂ ਵਿਚ ਵੀ ਹੈ। ਮਹਾਰਾਜ ਜੀ ਨੇ ਬਚਨ ਕਿਹਾ ਹੈ ਕਿ ਇਕੱਲੀ ਜੜ੍ਹ ਵਿਚ ਚੇਤਨਾ ਨਹੀਂ, ਤਣੇ ਵਿਚ ਚੇਤਨਾ ਨਹੀਂ, ਜਿੰਨੇ ਵੀ ਪੱਤੇ ਪ੍ਰਮਾਤਮਾ ਨੇ ਪੈਦਾ ਕੀਤੇ ਹਨ, ਹਰ ਪੱਤੇ ਵਿਚ ਚੇਤਨਾ ਹੈ। ਬ੍ਰਿਛ ਨੇ ਵੀ ਆਪਣੇ ਆਲੇ-ਦੁਆਲੇ ਦਾ ਅਸਰ ਕਬੂਲ ਕਰ ਲਿਆ। ਇਕ ਝਾੜੀਆਂ ਅਤੇ ਨੁਕੀਲੇ ਕੰਡਿਆਂ ਵਾਲਾ ਰੁੱਖ ਖ਼ੁਸ਼ਕਿਸਮਤੀ ਨਾਲ ਚੰਦਨ ਦੇ ਨੇੜੇ ਪੈਦਾ ਹੋ ਗਿਆ ਤੇ ਜਿਸ ਦੇ ਕੰਡੇ ਲੰਘਦਿਆਂ ਹੋਇਆਂ ਦੇ ਕੱਪੜੇ ਪਾੜਦੇ ਸਨ, ਕੁਝ ਦਿਨਾਂ ਤੋਂ ਬਾਅਦ ਉਸ ਦੇ ਕੰਡਿਆਂ ਵਿਚੋਂ ਸੁਗੰਧੀ ਆਉਣ ਲੱਗ ਪਈ। ਇਸ ਦਾ ਮਤਲਬ ਚੰਦਨ ਦੇ ਰੁੱਖ ਦਾ ਪ੍ਰਭਾਵ ਕੰਡਿਆਂ ਵਾਲਾ ਬ੍ਰਿਛ ਵੀ ਕਬੂਲ ਕਰ ਗਿਆ। ਦੇਖੋ, ਰੁੱਖਾਂ ਦਾ ਵੀ ਕੁਸੰਗ ਹੁੰਦਾ ਹੈ। ਚੰਦਨ ਦੇ ਨੇੜੇ ਪੈਦਾ ਹੋਵੇ ਤਾਂ ਉਸ ਦੇ ਵਿਚੋਂ ਮਹਿਕ ਆਉਂਦੀ ਹੈ, ਬਾਂਸ ਦੇ ਨੇੜੇ ਪੈਦਾ ਹੋ ਜਾਏ ਤਾਂ ਉਹ ਸੜ ਜਾਂਦਾ ਹੈ। ਬਾਂਸ ਨੂੰ ਜਦੋਂ ਰਗੜਦੇ ਹਨ ਤਾਂ ਉਸ ਵਿਚੋਂ ਅੱਗ ਨਿਕਲਦੀ ਹੈ। ਭਾਵੇਂ ਉਸ ਦੇ ਨਜ਼ਦੀਕ ਜਿੰਨਾ ਮਰਜ਼ੀ ਕੀਮਤੀ ਬ੍ਰਿਛ ਹੋਵੇ ਪਰ ਉਹ ਇੰਨੇ ਭੈੜੇ ਬ੍ਰਿਛ ਦੀ ਸੰਗਤ ਵਿਚ ਪੈ ਗਿਆ ਹੈ ਕਿ ਉਸ ਨੇ ਨੇੜੇ ਦੇ ਕੀਮਤੀ ਬ੍ਰਿਛ ਵੀ ਸਾੜ ਦਿੱਤੇ। ਜੇ ਇਸ ਦੇ ਨੇੜੇ ਨਾ ਉੱਗਦਾ ਤਾਂ ਸ਼ਾਇਦ ਬਚ ਜਾਂਦਾ। ਇਸ ਤੋਂ ਅੱਗੇ ਬੇਰੀ ਹੈ। ਮਹਾਰਾਜ ਨੇ ਕਿਹਾ :-

*ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥*
*ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥*

(ਅੰਗ ੧੩੬੯)

ਇਕ ਮੌਜ ਵਿਚ, ਹਵਾ ਵਿਚ ਬੇਰੀ ਝੂਲਦੀ ਹੈ ਤੇ ਕੇਲੇ ਦੇ ਪੱਤੇ ਚੀਰੀ ਜਾ ਰਹੀ ਹੈ। ਇਸ ਦਾ ਮਤਲਬ ਭੈੜੇ ਰੁੱਖ ਦੇ ਨੇੜੇ ਬੈਠਿਆਂ ਕੇਲਾ ਚੀਰਿਆ ਜਾਂਦਾ ਹੈ ਅਤੇ ਭੈੜੇ ਬੰਦੇ ਦੀ ਸੰਗਤ ਕੀਤਿਆਂ ਬੰਦੇ ਦੇ ਗੁਣ ਚੀਰੇ ਜਾਂਦੇ ਹਨ। ਪੰਛੀ ਅਸਰ ਕਬੂਲਦਾ ਹੈ, ਬਨਸਪਤੀ ਅਸਰ ਕਬੂਲਦੀ ਹੈ। ਸਿਆਣੇ ਲੋਕ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਜ਼ਮੀਨ 'ਤੇ ਪਈ ਹੋਈ ਮਿੱਟੀ ਵੀ ਅਸਰ ਕਬੂਲਣ ਲੱਗ ਪੈਂਦੀ ਹੈ। ਮਹਿਕ ਵਾਲੇ ਬ੍ਰਿਛਾਂ ਦੇ ਥੱਲਿਉਂ ਵੀ ਸੁਗੰਧੀ ਆਉਣ ਲੱਗ ਪਈ। ਹਰ ਚੀਜ਼ ਆਪਣੇ ਚੌਗਿਰਦੇ ਦਾ ਅਸਰ ਜ਼ਰੂਰ ਕਬੂਲਦੀ ਹੈ।

ਭਾਈ ਗੁਰਦਾਸ ਜੀ ਨੇ ਬਹੁਤ ਸੋਹਣਾ ਬਚਨ ਕਿਹਾ ਹੈ ਕਿ ਦੇਖੋ, ਜਿਹੋ ਜਿਹੀ ਸੰਗਤ ਮਿਲੇਗੀ, ਉਹੋ ਜਿਹਾ ਜੀਵਨ ਬਣੇਗਾ। ਅੱਜ ਭਾਵੇਂ ਇਨਸਾਨ ਬਹੁਤ ਤਰੱਕੀ ਕਰ ਗਿਆ

ਹੈ। ਘਰ-ਘਰ ਵਿਚ ਕੰਪਿਊਟਰ ਹੈ, ਨੈੱਟ ਹੈ। ਦੁਨੀਆਂ ਨੂੰ ਬੰਦੇ ਨੇ ਬਿਲਕੁਲ ਛੋਟਾ ਕਰਕੇ ਰੱਖ ਦਿੱਤਾ ਹੈ ਆਪਣੀ ਜਾਣਕਾਰੀ ਦੇ ਆਧਾਰ 'ਤੇ। ਅੱਜ ਅਸੀਂ ਕਹਿੰਦੇ ਹਾਂ ਕਿ ਬੱਚਿਆਂ ਵਿਚ ਤਬਦੀਲੀ ਨਹੀਂ ਆ ਰਹੀ ਪਰ ਸੱਚਾਈ ਇਹ ਹੈ ਕਿ ਜਿਹੋ ਜਿਹੀ ਬੱਚਾ ਸੰਗਤ ਕਰਦਾ ਹੈ, ਉਹੋ ਜਿਹਾ ਉਸ ਦਾ ਸੁਭਾਅ ਬਣ ਜਾਂਦਾ ਹੈ। ਜਿਹੋ ਜਿਹਾ ਸੁਭਾਅ ਹੈ, ਉਹੋ ਜਿਹਾ ਕਰਮ ਹੈ ਤੇ ਜਿਹੋ ਜਿਹੇ ਕਰਮ ਹਨ, ਉਹੋ ਜਿਹੇ ਸੰਸਕਾਰ ਤੇ ਜਿਹੋ ਜਿਹੇ ਸੰਸਕਾਰ ਬਣ ਜਾਣ, ਅਗਲਾ ਜੀਵਨ ਵੀ ਉਹੋ ਜਿਹਾ ਬਣ ਜਾਂਦਾ ਹੈ।

ਇਹ ਵੀ ਇਕ ਸੱਚਾਈ ਹੈ ਕਿ ਜਿਥੇ ਬੈਠਾਂਗੇ ਉਥੇ ਬੈਠੇ ਹੋਏ ਬੰਦਿਆਂ ਦੇ ਅੰਦਰ ਜਿਹੋ ਜਿਹੇ ਵਿਚਾਰ ਹਨ, ਉਹ ਨਾ ਵੀ ਬੋਲਣ ਤਾਂ ਵੀ ਸਾਡੇ ਅੰਦਰ ਅਸਰ ਕਰਨਗੇ। ਇਕ ਭੈੜਾ ਆਦਮੀ ਕੁਝ ਬੋਲਦਾ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਬੋਲਿਆ ਤੇ ਇਸ ਨੇ ਮੇਰੇ ਅੰਦਰ ਨੂੰ ਸਾੜ ਦਿੱਤਾ। ਸੱਚ ਹੈ, ਜੇਕਰ ਸਾਕਤ ਬਿਰਤੀ ਵਾਲਾ ਕੁਝ ਨਾ ਵੀ ਬੋਲੇ ਫਿਰ ਵੀ ਉਸ ਦੇ ਤਨ ਵਿਚੋਂ ਨਿਕਲਦੀਆਂ ਹੋਈਆਂ ਭੈੜੀਆਂ ਤਰੰਗਾਂ ਕੋਲ ਬੈਠੇ ਹੋਏ ਬੰਦੇ ਦੇ ਮਨ ਨੂੰ ਵਿਚਲਿਤ ਕਰ ਦਿੰਦੀਆਂ ਹਨ। ਕਈ ਵਾਰੀ ਬੰਦਾ ਇਹ ਸੋਚਣ ਲਈ ਮਜਬੂਰ ਹੋ ਜਾਂਦਾ ਹੈ ਕਿ ਇਥੇ ਮੇਰਾ ਮਨ ਕਿਉਂ ਨਹੀਂ ਟਿੱਕਦਾ ਪਿਆ। ਹਾਲਾਂ ਉਹ ਬੋਲਿਆ ਨਹੀਂ, ਪਰ ਉਸ ਦੇ ਸਰੀਰ ਦਾ ਆਪਾ ਮੰਡਲ ਦੂਸਰੇ ਉੱਪਰ ਅਸਰ ਕਰ ਗਿਆ। ਗੁਰੂ ਸਾਹਿਬ ਨੇ ਇਕ ਸ਼ਬਦ ਬਾਣੀ ਵਿਚ ਕਿਹਾ ਹੈ ਕਿ ਜੇ ਇਕ ਪੰਛੀ ਅਮਰੂਦ ਦੇ ਉੱਪਰ ਬੈਠੇਗਾ ਤਾਂ ਉਸ ਨੂੰ ਅੰਬ ਦਾ ਰੱਸ ਨਹੀਂ ਮਿਲੇਗਾ। ਜੇ ਇਕ ਪੰਛੀ ਸੰਤਰੇ ਦੇ ਰੁੱਖ ਉੱਪਰ ਬੈਠਾ ਹੈ ਤਾਂ ਉਸ ਨੂੰ ਸੇਬ ਦਾ ਰੱਸ ਨਹੀਂ ਮਿਲੇਗਾ। ਜੇ ਪੰਛੀ ਸੇਬ ਦੇ ਰੁੱਖ ਉੱਪਰ ਬੈਠਾ ਹੈ ਤਾਂ ਉਸ ਨੂੰ ਖਜੂਰ ਦਾ ਰੱਸ ਨਹੀਂ ਮਿਲੇਗਾ। ਕਹਿਣ ਲੱਗੇ, ਜਿਹੋ ਜਿਹੇ ਰੁੱਖ ਦੇ ਉੱਪਰ ਬੈਠੇਗਾ, ਉਹ ਚੁੰਝ ਮਾਰੇਗਾ, ਤਾਂ ਉਸ ਨੂੰ ਉਹੀ ਸੁਆਦ ਮਿਲੇਗਾ। ਇਸੇ ਤਰ੍ਹਾਂ ਬੰਦੇ ਦਾ ਮਨ ਪੰਛੀ ਹੈ। ਦਿਨ ਵਿਚ ਪਤਾ ਨਹੀਂ ਉਸ ਨੂੰ ਕਿਹੋ ਜਿਹੇ ਲੋਕ ਮਿਲਦੇ ਹਨ ਤੇ ਜਿਨ੍ਹਾਂ-ਜਿਨ੍ਹਾਂ ਨੂੰ ਮਿਲਦਾ ਹੈ, ਉਸ ਦੇ ਅੰਦਰ ਉਹੋ ਜਿਹੇ ਸਾਰਾ ਦਿਨ ਫੁਰਨੇ ਚੱਲਦੇ ਹਨ। ਹਜ਼ੂਰ ਦਾ ਸਲੋਕ ਹੈ :-

*ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥*
*ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥*

(ਅੰਗ ੧੩੬੯)

ਜਿਹੋ ਜਿਹੀ ਸੰਗਤ, ਉਹੋ ਜਿਹਾ ਸਾਡਾ ਅੰਦਰ ਬਣ ਜਾਂਦਾ ਹੈ। ਇਹੀ ਕਾਰਨ ਹੈ ਕਿ ਕਈ ਵਾਰੀ ਨੇਕ ਬੰਦਿਆਂ ਦੀ ਸੰਤਾਨ ਬਦਚਲਨ ਬਣ ਜਾਂਦੀ ਹੈ। ਬਦਚਲਨ ਬੰਦਿਆਂ ਦੇ ਬੱਚਿਆਂ ਨੂੰ ਚੰਗੀ ਸੰਗਤ ਮਿਲ ਜਾਏ ਤਾਂ ਉਹ ਗੁਣੀ-ਗਿਆਨੀ ਬਣ ਜਾਂਦੇ ਹਨ। ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ। ਕਹਿੰਦੇ ਹਨ, ਕੇਵਲ ਮਿੱਟੀ, ਬ੍ਰਿਛ, ਪੰਛੀ, ਪਸ਼ੂ ਹੀ ਸੰਗਤ ਦਾ ਅਸਰ ਨਹੀਂ ਕਬੂਲਦੇ, ਜਿਹੜੀ ਹਵਾ ਚੱਲਦੀ ਪਈ ਹੈ, ਇਸ ਦੀ ਤਸੀਰ ਵੀ ਵੱਖਰੀ-ਵੱਖਰੀ ਹੈ। ਸਾਡੇ ਪੰਜਾਬ ਵਿਚ ਸਉਣ ਜਾਂ ਹਾੜ ਵਿਚ ਪੱਛੋਂ ਦੀ ਹਵਾ ਚੱਲੇ ਤਾਂ

ਕਿੰਸਾਨ ਗਰਮੀ ਵਿਚ ਤੜਫਦੇ ਹਨ ਕਿ ਅਜੇ ਤਾਂ ਮੀਂਹ ਦੀ ਆਸ ਕੋਈ ਨਹੀਂ। ਕੋਈ ਪੁੱਛਣ ਕਿ ਕਿਉਂ ? ਤਾਂ ਕਹਿਣ ਲੱਗੇ ਕਿ ਜਿਸ ਪਾਸੇ ਦੀ ਹਵਾ ਚੱਲਦੀ ਹੈ, ਇਸ ਦੇ ਨਾਲ ਕਦੀ ਮੀਂਹ ਨਹੀਂ ਆਇਆ। ਜਿਸ ਦਿਨ ਹਵਾ ਨੇ ਰੁੱਖ਼ ਬਦਲਿਆ, ਉਸ ਨੇ ਆਪਣੀ ਦਿਸ਼ਾ ਬਦਲੀ ਤੇ ਇਕੋ ਦੱਮ ਉਹ ਕਹਿਣ ਲੱਗੇ, ਹੁਣ ਜ਼ਰੂਰ ਮੀਂਹ ਪਏਗਾ। ਪੁੱਛਿਆ ਕਿਉਂ ? ਕਹਿਣ ਲੱਗੇ ਕਿ ਪੂਰਬ ਦੀ ਹਵਾ ਚੱਲ ਪਈ ਹੈ। ਪੂਰਬ ਵੱਲੋਂ ਆਉਣ ਵਾਲੀ ਹਵਾ ਬੱਦਲ ਲੈ ਕੇ ਆਏਗੀ। ਹੈ ਉਹ ਵੀ ਹਵਾ ਹੀ। ਗੁਰਮੁਖੋ ! ਜੇ ਪੱਛਮ ਵੱਲੋਂ ਚੱਲੇ ਤਾਂ ਬਣੇ ਹੋਏ ਬੱਦਲ ਉਡਾ ਕੇ ਲੈ ਜਾਂਦੀ ਹੈ ਤੇ ਜੇ ਪੂਰਬ ਤੋਂ ਚੱਲੇ ਤਾਂ ਬੱਦਲ ਲੈ ਕੇ ਆਉਂਦੀ ਹੈ। ਜੇ ਪਵਨ ਇਕ ਪਾਸੇ ਚੱਲੇ ਤਾਂ ਸੋਕਾ ਪੈ ਜਾਂਦਾ ਹੈ ਅਤੇ ਦਿਸ਼ਾ ਬਦਲੇ ਤਾਂ ਮੀਂਹ ਪੈ ਜਾਂਦਾ ਹੈ। ਫੁਰਨੇ ਵੀ ਇਸੇ ਤਰ੍ਹਾਂ ਹੀ ਹਨ। ਜੇ ਚੰਗੇ ਪਾਸਿਉਂ ਆਉਣ ਤਾਂ ਅੰਦਰ ਬਖ਼ਸ਼ਿਸ਼ ਦਾ ਮੀਂਹ ਵਰਸੇਗਾ ਤੇ ਜੇ ਮਾੜੇ ਪਾਸਿਉਂ ਆਉਣ ਤਾਂ ਅੰਦਰ ਖਿੰਡੇਗਾ।

ਅਗਲਾ ਬਚਨ ਹੈ ਕਿ ਲੰਗਰ ਪੱਕ ਰਿਹਾ ਹੈ ਤੇ ਜਿਸ ਨੇ ਛੱਕਣਾ ਹੈ, ਉਹ ਗੁਰੂ ਗੁਰੂ ਜੱਪਦਾ ਪਿਆ ਹੈ। ਇਕ ਅੱਗ ਉਹ ਹੈ ਜਿਹੜੀ ਲੰਗਰ ਲਈ ਗੁਰਦੁਆਰੇ ਬਾਲਦੇ ਹਾਂ ਤੇ ਇਕ ਅੱਗ ਉਹ ਹੈ ਜਿਹੜੀ ਘਰ ਨੂੰ ਲੱਗ ਜਾਏ ਤਾਂ ਕਰੋੜਾਂ ਰੁਪਈਆਂ ਦਾ ਘਾਣ ਅਤੇ ਕਈ ਸਾਲਾਂ ਦੀ ਮਿਹਨਤ ਨੂੰ ਇਕ ਘੰਟੇ ਵਿਚ ਸਾੜ ਕੇ ਸੁਆਹ ਕਰ ਦਿੰਦੀ ਹੈ। ਸੇਕ ਦੋਨਾਂ ਵਿਚ ਹੈ, ਪਰ ਇਕ ਦੀ ਵਰਤੋਂ ਇਸ ਢੰਗ ਨਾਲ ਹੋਈ ਕਿ ਉਸ ਦੇ ਨਾਲ ਮਨੁੱਖ ਨੂੰ ਅੱਗ ਵਿਚੋਂ ਵੀ ਜੀਵਨ ਮਿਲਿਆ ਤੇ ਇਕ ਅੱਗ ਉਹ ਹੈ ਪਿਆਰਿਉ ! ਜਿਸ ਨੇ ਸਭ ਕੁਝ ਸਾੜ ਦਿੱਤਾ। ਇਕ ਪਾਣੀ ਹੈ। ਆਦਮੀ ਤੜਫਦਾ ਹੋਵੇ, ਪਾਣੀ ਮਿਲ ਜਾਏ ਤਾਂ ਕਹਿੰਦਾ ਹੈ, ਜ਼ਿੰਦਗੀ ਮਿਲ ਗਈ। ਅਸਲ ਵਿਚ ਜ਼ਿੰਦਗੀ ਹੈ ਹੀ ਪਾਣੀ ਵਿਚ। ਗੁਰਮੁਖੋ ! ਪਾਣੀ ਵੀ ਜੂਨ ਹੈ, ਇਸ ਲਈ ਤਾਂ ਹਜ਼ੂਰ ਨੇ ਪਾਣੀ ਨੂੰ ਪਿਤਾ ਕਿਹਾ :-

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*

(ਸਲੋਕ, ਜਪੁ ਜੀ ਸਾਹਿਬ)

ਹੁਣ ਇਕ ਉਹ ਪਾਣੀ ਹੈ ਕਿ ਇਨਸਾਨ ਤੜਫਦਾ ਪਿਆ ਹੈ, ਉਸ ਦੇ ਮੂੰਹ ਵਿਚ ਪਾਣੀ ਦੀਆਂ ਬੂੰਦਾਂ ਚੋਅ ਦੇਈਏ ਤਾਂ ਉਸ ਨੂੰ ਜ਼ਿੰਦਗੀ ਮਿਲਦੀ ਹੈ। ਨਸ਼ਾ ਵੀ ਤਾਂ ਲੀਕਵਡ ਹੈ, ਜ਼ਹਿਰ ਵੀ ਤਾਂ ਕੋਈ ਕਿਸੇ ਨੂੰ ਘੋਲ ਕੇ ਹੀ ਦੇ ਰਿਹਾ ਹੈ। ਉਸ ਦੇ ਪੀਣ ਨਾਲ ਮੱਤ ਮਾਰੀ ਜਾਂਦੀ ਹੈ ਅਤੇ ਬੰਦੇ ਦੀ ਮੌਤ ਹੋ ਜਾਂਦੀ ਹੈ। ਇਸੇ ਤਰ੍ਹਾਂ ਬਾਣੀ ਦੀ ਤਾਸੀਰ ਹੈ। ਸੱਚੀ ਬਾਣੀ ਸੁਣੀ ਜਾਏਗੀ ਤਾਂ ਅੰਮ੍ਰਿਤ ਵਰਸੇਗਾ। ਗੁਰਮੁਖੋ ! ਜੇ ਕੱਚੇ ਬੋਲ ਸੁਣੇ ਜਾਣਗੇ ਤਾਂ ਅੰਦਰ ਕਚਿਆਈ ਆਵੇਗੀ। ਭਾਈ ਸਾਹਿਬ ਦੇ ਬਚਨ ਹਨ :-

*ਕਾਹੂ ਦਸਾ ਕੇ ਪਵਨ ਗਵਨ ਕੈ ਬਰਖਾ ਹੈ,*
*ਕਾਹੂ ਦਸਾ ਕੋ ਪਵਨ ਬਾਦਰ ਬਿਲਾਤ ਹੈ॥*

ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ,
ਕਾਹੂ ਜਲ ਪਾਨ ਬਿਆਪੈ ਬ੍ਰਿਥਾ ਬਿਲਲਾਤ ਹੈ॥
ਕਾਹੂ ਗ੍ਰਿਹ ਕੀ ਅਗਨਿ ਪਾਕ ਸਾਕ ਸਿਧਿ ਕਰੈ,
ਕਾਹੂ ਗ੍ਰਿਹ ਕੀ ਅਗਨਿ ਭਵਨ ਜਰਾਤ ਹੈ॥
ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤ ਹੁਇ,
ਕਾਹੂ ਕੀ ਸੰਗਤਿ ਮਿਲਿ ਜਮਪੁਰਿ ਜਾਤ ਹੈ॥

(ਕਬਿੱਤ ਸਵੱਯੇ, ਭਾ: ਗੁਰਦਾਸ ਜੀ)

ਹੁਣ ਸੰਗਤ ਵਿਚ ਇਨਸਾਨ ਕਿਵੇਂ ਆਵੇ ? ਇਕ ਤਰੀਕਾ ਹੈ ਸਰੀਰਕ ਤੌਰ 'ਤੇ। ਬਾਹਰ ਜੋੜੇ ਉਤਾਰੇ। ਪੈਰ ਧੋਵੇ। ਆ ਕੇ ਮੱਥਾ ਟੇਕੇ ਅਤੇ ਚੌਂਕੜਾ ਮਾਰ ਕੇ ਬੈਠ ਜਾਏ। ਇਹ ਗੱਲ ਵੱਖਰੀ ਹੈ ਕਿ ਕੋਈ ਦੋ ਮਿੰਟ ਹੱਥ ਜੋੜ ਕੇ ਖਲੋਤਾ ਹੈ। ਕੋਈ ਇਕ ਮਿੰਟ ਖਲੋਤਾ ਹੈ। ਬੈਠੇ ਸਾਰੇ ਇਕੋ ਧਰਤੀ 'ਤੇ ਹੀ ਹਨ, ਪਰ ਅੰਦਰ ਦੀ ਬਿਰਤੀ ਸਾਰਿਆਂ ਦੀ ਇਕੋ ਜਿਹੀ ਨਹੀਂ। ਹਜ਼ੂਰ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ ਕਿ ਸਤਿਸੰਗਤ ਵਿਚ ਜਾ, ਬਸ, ਇੰਨੀ ਕੁ ਗੱਲ ਚੇਤੇ ਰੱਖੀਂ, ਤੇਰੇ ਅੰਦਰ ਨੂੰ ਨਾਮ ਦਾ ਸੁੱਖ ਮਿਲ ਜਾਏ, ਤੂੰ ਜੁੜ ਜਾਏਂ। ਇਹ ਨਾ ਹੋਵੇ ਕਿ ਨਾਮ ਨੂੰ ਛੋਟਾ ਜਾਣਨ ਲੱਗ ਪਵੇਂ ਤੇ ਭੰਡਣਾ ਸ਼ੁਰੂ ਕਰ ਦੇਵੇਂ। ਜੇ ਕੁਝ ਲੈਣਾ ਚਾਹੁੰਦਾ ਹੈਂ ਤਾਂ ਕੇਵਲ ਗੁਣਾਂ ਦੀ ਸਾਂਝ ਕਰੀਂ।

ਮਹਾਰਾਜ ਨੇ ਕਈ ਉਦਾਹਰਨਾਂ ਦਿੱਤੀਆਂ ਹਨ, ਇਕ ਸ਼ਹਿਦ ਦੀ ਮੱਖੀ ਦੀ ਅਤੇ ਇਕ ਘਰੇਲੂ ਮੱਖੀ ਦੀ। ਬੰਦੇ ਨੇ ਇਸ ਨੂੰ ਨਾਮ ਦਿੱਤਾ ਹੈ ਘਰੇਲੂ ਮੱਖੀ, ਪਰ ਸੱਚਾਈ ਇਹ ਹੈ ਕਿ ਉਸ ਦਾ ਤਾਂ ਕੋਈ ਵੀ ਘਰ ਨਹੀਂ। ਜਿਸ ਨੂੰ ਘਰੇਲੂ ਮੱਖੀ ਕਿਹਾ ਜਾਂਦਾ ਹੈ, ਉਸ ਦਾ ਕੋਈ ਟਿਕਾਣਾ ਨਹੀਂ ਤੇ ਜਿਸ ਨੂੰ ਸ਼ਹਿਦ ਦੀ ਮੱਖੀ ਕਿਹਾ ਜਾਂਦਾ ਹੈ, ਉਸ ਦਾ ਟਿਕਾਣਾ ਹੈ। ਘਰੇਲੂ ਤਾਂ ਕਹਿ ਲਿਆ ਕਿ ਸਾਡੇ ਘਰ ਵਿਚ ਟਿੱਕੀ ਪਈ ਹੈ। ਪਰ ਜਿੱਥੇ ਅੱਜ ਬੈਠੀ ਹੈ ਕੱਲ ਉਥੇ ਨਹੀਂ ਹੋਵੇਗੀ। ਉਹ ਥਾਂ ਬਦਲੇਗੀ। ਪਰ ਜੇ ਕਿਤੇ ਸੁਗੰਧੀ ਹੋਵੇਗੀ ਤਾਂ ਮੱਖੀ ਉਸ ਸੁਗੰਧੀ ਤੋਂ ਇਕ ਦੱਮ ਦੂਰ ਦੌੜੇਗੀ। ਪਰ ਤੁਸੀਂ ਸ਼ਹਿਦ ਦੀ ਮੱਖੀ ਨੂੰ ਦੇਖੋ। ਉਸ ਨੂੰ ਪਤਾ ਲੱਗ ਜਾਏ ਕਿ ਇੰਨੇ ਕੋਹ 'ਤੇ ਬਗ਼ੀਚਾ ਹੈ ਤਾਂ ਉਹ ਕੂੜੇ 'ਤੇ ਨਹੀਂ ਜਾਂਦੀ। ਸੱਚ ਇਹ ਹੈ ਕਿ ਕਿੰਨੇ ਹੀ ਕੋਹ ਦੂਰ ਜਾ ਕੇ ਉਹ ਸੁਗੰਧੀ ਨੂੰ ਇਕੱਤਰ ਕਰਦੀ ਹੈ। ਰੱਬ ਨੇ ਉਸ ਨੂੰ ਢੰਗ ਜ਼ਰੂਰ ਦਿੱਤਾ ਹੈ ਪਰ ਢੰਗ ਦੇ ਨਾਲ-ਨਾਲ ਇਕ ਗੁਣ ਵੀ ਦਿੱਤਾ ਹੈ। ਸੁਗੰਧੀ ਲੈ ਕੇ ਆਈ ਤੇ ਛੱਤੇ ਉੱਪਰ ਬੈਠ ਕੇ ਉਸ ਨੇ ਅੰਮ੍ਰਿਤ ਵਰਗੀ ਸੁਗੰਧੀ ਫੈਲਾਅ ਦਿੱਤੀ। ਕਿੰਨੇ ਦਿਨ ਦੀ ਉਸ ਦੀ ਮਿਹਨਤ ਹੈ।

ਭਾਸ਼ਾ ਵਿਗਿਆਨੀ ਇਹ ਗੱਲ ਕਹਿੰਦੇ ਹਨ ਕਿ ਸ਼ਹਿਦ ਦੀ ਮੱਖੀ ਦੀ ਆਪਣੀ ਭਾਸ਼ਾ ਹੈ। ਕਹਿੰਦੇ ਹਨ ਕਿ ਇਕ ਮੱਖੀ ਜੇ ਕਿਤੇ ਪੰਜ ਦੱਸ ਕੋਹ 'ਤੇ ਜਾ ਕੇ ਸੁਗੰਧੀ ਸੰਚਿਤ ਕਰ

ਲਿਆਵੇ ਤਾਂ ਛੱਤੇ 'ਤੇ ਆ ਕੇ ਇਹੋ ਜਿਹਾ ਨਾਦ ਪੈਦਾ ਕਰਦੀ ਹੈ ਕਿ ਜਿਸ ਨਾਲ ਉਹ ਦੂਜੀਆਂ ਮੱਖੀਆਂ ਨੂੰ ਇਸ਼ਾਰਾ ਕਰਦੀ ਹੈ ਕਿ ਇਸ ਦਿਸ਼ਾ ਵੱਲ ਜਾਉ। ਇੰਨੀ ਦੂਰੀ 'ਤੇ ਇਕ ਫੁਲਵਾੜੀ ਹੈ। ਕੋਈ ਦੂਜਾ ਨੇੜੇ ਲੱਗੇ ਤਾਂ ਡੰਗ ਮਾਰੇਗੀ। ਆਪ ਹਜ਼ਾਰਾਂ ਇਕੱਠੀਆਂ ਹਨ ਅਤੇ ਇਕ ਦੂਜੇ ਨਾਲ ਫੱਸ ਕੇ ਬੈਠੀਆਂ ਹਨ। ਕੋਈ ਕਿਸੇ ਨੂੰ ਡੰਗ ਨਹੀਂ ਮਾਰਦੀ। ਮਹਾਰਾਜ ਨੇ ਕਿਹਾ ਕਿ ਘਰੇਲੂ ਮੱਖੀ ਦਾ ਕੋਈ ਟਿਕਾਣਾ ਨਹੀਂ। ਕੂੜੇ 'ਤੇ, ਜੂਠੇ ਬਰਤਨਾਂ 'ਤੇ, ਵੱਗਦੇ ਹੋਏ ਜ਼ਖ਼ਮਾਂ 'ਤੇ, ਗੰਦੇ ਖ਼ੂਨ 'ਤੇ, ਚਿੱਕੜ 'ਤੇ ਬੈਠੇਗੀ। ਮਹਾਰਾਜ ਕਹਿੰਦੇ ਹਨ ਕਿ ਜਿਹੜਾ ਗੁਰੂ ਨਾਲ ਜੁੜਿਆ ਹੋਇਆ ਹੈ, ਗੁਰਮੁਖੋ ! ਉਹ ਸ਼ਹਿਦ ਦੀ ਮੱਖੀ ਦੀ ਤਰ੍ਹਾਂ ਕੇਵਲ ਗੁਣ ਸੰਚਿਤ ਕਰਦਾ ਹੈ। ਜਿਸ ਨੇ ਔਗੁਣ ਇਕੱਠੇ ਕਰਨੇ ਹਨ, ਉਹ ਕਿਤੇ ਵੀ ਚਲਾ ਜਾਏ, ਉਸ ਨੂੰ ਬਗ਼ੀਚੇ ਦੇ ਫੁੱਲ ਨਜ਼ਰ ਨਹੀਂ ਆਉਂਦੇ, ਉਸ ਨੂੰ ਤਾਂ ਕੇਵਲ ਨਜ਼ਰ ਆਉਂਦਾ ਹੈ ਬਗ਼ੀਚੇ ਦੇ ਕਿਨਾਰੇ ਪਿਆ ਹੋਇਆ ਕੂੜੇ ਦਾ ਢੇਰ।

*ਤੁਮ ਮਖਤੂਲ ਸਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥*
*ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥*

(ਅੰਗ ੪੮੬)

ਦੂਜਾ ਬਚਨ ਹੈ :-

*ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ॥*
*ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ॥*

(ਅੰਗ ੧੩੬੮)

ਉਸ ਨੇ ਚੰਦਨ ਨੂੰ ਛੱਡ ਦੇਣਾ ਹੈ ਤੇ ਕੂੜੇ ਉੱਪਰ ਬੈਠਣਾ ਹੈ, ਪਰ ਸ਼ਹਿਦ ਦੀ ਮੱਖੀ ਨੇ ਕੂੜਾ ਛੱਡ ਦੇਣਾ ਹੈ ਤੇ ਉਸ ਨੇ ਫੁੱਲ ਉੱਪਰ ਬੈਠਣਾ ਹੈ। ਕਹਿਣ ਲੱਗੇ, ਸਿਰਫ਼ ਗੁਣਾਂ ਦੀ ਸਾਂਝ ਕਰ, ਔਗੁਣਾਂ ਨੂੰ ਛੱਡ ਦੇ। ਜਿੰਨਾ ਬੰਦਾ ਕਿਸੇ ਦੇ ਔਗੁਣਾਂ ਨੂੰ ਦੇਖਦਾ ਹੈ, ਓਨਾ ਹੀ ਉਸ ਨੂੰ ਸਵੀਕਾਰ ਕਰਦਾ ਹੈ। ਇਕ ਮਹਾਂਪੁਰਸ਼ ਤਾਂ ਕਹਿੰਦੇ ਸਨ ਕਿ ਮਹਾਰਾਜ ! ਕਾਮ ਤੋਂ ਕਿਵੇਂ ਛੁੱਟੀਏ ? ਕ੍ਰੋਧ ਤੋਂ ਕਿਵੇਂ ਛੁੱਟੀਏ ? ਹੰਕਾਰ ਟਿੱਕਣ ਨਹੀਂ ਦਿੰਦਾ। ਲਾਲਚ ਨਹੀਂ ਟਿਕਣ ਦਿੰਦਾ। ਉਹਨਾਂ ਨੇ ਕਿਹਾ ਕਿ ਕਾਮ ਦੀ ਹੀ ਗੱਲ ਤੂੰ ਦਸਾਂ ਮਿੰਟਾਂ ਤੋਂ ਕਰ ਰਿਹਾ ਹੈਂ, ਉਸ ਦਾ ਹੀ ਚਿੰਤਨ ਹੋ ਰਿਹਾ ਹੈ। ਇਸ ਦੀ ਜਗ੍ਹਾ ਤੂੰ ਨਾਮ ਦਾ ਚਿੰਤਨ ਕਰ, ਕਾਮ ਆਪਣੇ ਆਪ ਚਲਾ ਜਾਏਗਾ। ਹਜ਼ੂਰ ਨੇ ਕਿਹਾ, ਗੁਣ ਪ੍ਰਮਾਤਮਾ ਦੀ ਬਖ਼ਸ਼ਿਸ਼ ਹਨ। ਔਗੁਣ ਬੰਦੇ ਦਾ ਆਪਣਾ ਸੁਭਾਅ ਹੈ। ਗੁਣ ਅਤੇ ਔਗੁਣ ਇਕੱਲੇ ਇਸ ਧਰਤੀ 'ਤੇ ਨਹੀਂ, ਸਰੀਰ ਛੱਡਣ ਤੋਂ ਬਾਅਦ ਵੀ ਸਾਡੇ ਨਾਲ ਤੁਰਦੇ ਹਨ। ਔਗੁਣਾਂ ਦੀ ਜਿਥੇ ਗੱਲ ਆਈ ਤਾਂ ਕਹਿਣ ਲੱਗੇ ਕਿ ਇਹ ਜ਼ੰਜੀਰਾਂ ਹਨ, ਕਈ ਜਨਮ ਨਹੀਂ ਛੱਡਦੀਆਂ। ਗੁਣਾਂ ਦੀ ਜਿਥੇ ਗੱਲ ਆਈ, ਕਹਿਣ ਲੱਗੇ ਕਿ ਇਹ ਸਾਡੇ ਭਰਾ ਹਨ, ਜ਼ੰਜੀਰਾਂ ਪਈਆਂ ਹੋਈਆਂ ਵੀ ਕੱਟ ਦਿੰਦੇ ਹਨ।

ਗੁਣਾਂ ਦੀ ਗੱਲ ਆਈ ਤਾਂ ਕਹਿਣ ਲੱਗੇ, ਪ੍ਰਮਾਤਮਾ ਦੀ ਦਰਗਾਹ ਵਿਚ ਆਦਰ ਮਿਲੇਗਾ। ਔਗੁਣਾਂ ਦੀ ਗੱਲ ਆਈ ਤਾਂ ਕਹਿਣ ਲੱਗੇ, ਦੇਖੀਂ ਇਹ ਕੁਝ ਨਾਲ ਨਾ ਲੈ ਜਾਈਂ ਕਿ ਪ੍ਰਮਾਤਮਾ ਦੇ ਸਾਹਮਣੇ ਤੈਨੂੰ ਨਜ਼ਰ ਨੀਵੀਂ ਕਰਨੀ ਪਵੇ। ਇਸ ਦਾ ਮਤਲਬ ਹੈ ਗੁਣਾਂ ਦਾ ਸੰਬੰਧ ਕੇਵਲ ਧਰਤੀ ਨਾਲ ਨਹੀਂ, ਅੱਗੇ ਵੀ ਹੈ। ਅਸੀਂ ਹਜ਼ੂਰ ਦੀ ਬਾਣੀ ਵਿਚ ਬਚਨ ਪੜ੍ਹਦੇ ਹਾਂ :-

*ਨਾਨਕ ਅਉਗਣ ਜੇਤੜੇ ਤੇਤੇ ਗਲੀ ਜੰਜੀਰ॥*

ਜਿੰਨੇ ਅਉਗਣ ਉੱਨੀਆਂ ਜ਼ੰਜੀਰਾਂ ਪੈ ਗਈਆਂ। ਪਰ ਇਸ ਜ਼ੰਜੀਰ ਨੂੰ ਕੱਟੇਗਾ ਕੌਣ ? ਔਗੁਣ ਨੂੰ ਗੁਣ ਕੱਟ ਸਕਦਾ ਹੈ। ਚੇਤੇ ਰੱਖਿਉ ਨਿੰਦਿਆ ਨੂੰ ਗੱਲਾਂ ਨਹੀਂ ਕੱਟ ਸਕਣਗੀਆਂ, ਨਿੰਦਿਆ ਨੂੰ ਕੇਵਲ ਰੱਬ ਦੀ ਉਸਤਤ ਹੀ ਦੂਰ ਕਰ ਸਕਦੀ ਹੈ :—

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥*
*ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥*

(ਅੰਗ ੫੯੫)

ਇਕ ਬਚਨ ਹੈ :-

*ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ॥*

ਵਿਰਤੀ ਦਾ ਅਰਥ ਕਰਾਂਗੇ ਰਾਤੜੀ ਦਾ ਵਿਪਰਤੀ ਦਿਨ।

*ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥* (ਅੰਗ ੨੩)

ਗੁਣ ਗੁਆਚ ਗਏ ਤੇ ਜਦੋਂ ਜੀਵ-ਇਸਤਰੀ ਤੁਰਨ ਲੱਗੀ ਤਾਂ ਉਦੋਂ ਆਪਣੇ ਨਾਲ ਅਉਗੁਣਾਂ ਦੀਆਂ ਪੰਡਾਂ ਲੈ ਗਈ। ਹਜ਼ੂਰ ਦਾ ਤੀਸਰਾ ਬਚਨ ਹੈ :-

*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ*

ਜਿਨ੍ਹਾਂ ਕੰਮਾਂ ਵਿਚ ਤੇਰੇ ਪੱਲੇ ਕੁਝ ਨਹੀਂ ਪੈਣਾ, ਇਕ ਕੰਮ ਕਰ, ਉਹ ਕੰਮ ਛੱਡ ਦੇ।

*ਤੇ ਕੰਮੜੇ ਵਿਸਾਰਿ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥*

(ਅੰਗ ੧੩੮੧)

ਔਗੁਣ ਇਕੱਠੇ ਨਾ ਕਰ ਕਿ ਕੱਲ ਨੂੰ ਤੈਨੂੰ ਰੱਬ ਦੀ ਦਰਗਾਹ ਵਿਚ ਜਾ ਕੇ ਸ਼ਰਮਸਾਰ ਹੋਣਾ ਪਵੇ। ਔਗੁਣਾਂ ਵਾਲਾ ਬੰਦਾ ਹਮੇਸ਼ਾ ਆਪਣੇ ਗੁਣਾਂ ਦੀ ਚਰਚਾ ਕਰਦਾ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਮੈਨੂੰ ਇਕ ਝਲਕ ਮਿਲੀ ਕਿ ਜਿੰਨੇ ਵੀ ਗੁਣਵਾਨ ਹਨ, ਉਹ ਕਦੀ ਨਹੀਂ ਮੰਨਦੇ ਕਿ ਮੇਰੇ ਵਿਚ ਗੁਣ ਹਨ। ਇਕੋ ਗੱਲ ਕਹਿੰਦੇ ਹਨ :-

*ਸਭਿ ਗੁਣ ਤੇਰੇ ਮੈ ਨਾਹੀ ਕੋਇ॥* (ਜਪੁ ਜੀ ਸਾਹਿਬ)

ਕਬੀਰ ਸਾਹਿਬ ਦਾ ਇਕ ਬਚਨ ਆਉਂਦਾ ਹੈ ਕਿ ਰੇਤ ਦੇ ਕਣ ਚਮਕਦੇ ਪਏ ਹਨ। ਖੰਡ ਵੀ ਚਿੱਟੇ ਰੰਗ ਦੀ ਹੈ। ਹੁਣ ਰੇਤ ਵਿਚ ਇਕ ਬੁੱਕ ਭਰ ਕੇ ਕੋਈ ਖੰਡ ਮਿਲਾ ਦੇਵੇ ਤਾਂ ਹਾਥੀ ਸਾਰੀ ਜ਼ਿੰਦਗੀ ਫੂੰਨਕਾਰੇ ਮਾਰਦਾ ਰਹੇ, ਰੇਤ ਉੱਡ ਤਾਂ ਜਾਵੇਗੀ, ਪਰ ਖੰਡ ਦਾ ਸੁਆਦ ਉਹ ਕਦੀ ਚੱਖ ਨਹੀਂ ਸਕੇਗਾ। ਖੰਡ ਦਾ ਸੁਆਦ ਉਹੀ ਚੱਖੇਗਾ ਜਿਹੜਾ ਕੀੜੀ ਦੀ ਬਿਰਤੀ ਲੈ ਕੇ ਆਵੇਗਾ। ਇਹ ਸੰਸਾਰ ਰੇਤ ਦੇ ਕਣਾਂ ਦੀ ਤਰ੍ਹਾਂ ਚਮਕਦਾ ਹੈ। ਕਿਤੇ ਕੁਝ, ਕਿਤੇ ਕੁਝ, ਪਰ ਇਕ ਹਾਥੀ ਦੀ ਤਰ੍ਹਾਂ ਨਹੀਂ, ਜੋ ਹੰਕਾਰ ਤੇ ਔਗੁਣਾਂ ਵਿਚ ਫੂੰਕਾਰੇ ਮਾਰੀ ਜਾ ਰਿਹਾ ਹੈ ਪਰ ਉਸ ਦੇ ਕੁਝ ਵੀ ਪੱਲੇ ਨਹੀਂ ਪੈਂਦਾ। ਖੰਡ ਦੀ ਮਿਠਾਸ ਦਾ ਪਤਾ ਉਹਨਾਂ ਨੂੰ ਲੱਗਦਾ ਹੈ ਜਿਹੜੇ ਕੀੜੀ ਦੀ ਤਰ੍ਹਾਂ ਰੱਸ ਲੈ ਕੇ ਚਲੇ ਜਾਂਦੇ ਹਨ।

*ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ॥*
*ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ॥*

(ਅੰਗ ੧੩੭੭)

ਔਗੁਣਾਂ ਵਾਲਾ ਇਨਸਾਨ ਕਦੀ ਸਵੀਕਾਰ ਨਹੀਂ ਕਰਦਾ ਕਿ ਮੇਰੇ ਵਿਚ ਔਗੁਣ ਹਨ। ਪਰ ਗੁਣਵਾਨ ਪੁਰਸ਼ ਜਿਥੇ ਵੀ ਜਾਏਗਾ, ਗੁਣਵਾਨ ਹੋਣ ਦੇ ਬਾਵਜੂਦ ਕੇਵਲ ਬਾਹਰਮੁੱਖੀ ਨਹੀਂ, ਉਹ ਆਤਮਾ ਤੋਂ ਵੀ ਕਹੇਗਾ ਕਿ ਮੇਰੇ ਪੱਲੇ ਕੋਈ ਗੁਣ ਨਹੀਂ।

ਮੁਸਲਮਾਨ ਦਰਵੇਸ਼ ਦੀ ਇਕ ਘਟਨਾ ਹੈ। ਪੰਚਾਇਤ ਇਕੱਠੀ ਹੋ ਗਈ। ਕਿਉਂਕਿ ਉਸ ਨੇ ਅਪਰਾਧ ਕੀਤਾ ਸੀ। ਇਕ ਫ਼ਕੀਰ ਬਾਬਾ ਨੂੰ ਬੁਲਾਇਆ ਗਿਆ ਕਿ ਤੁਸੀਂ ਆਉ, ਇਕ ਅੜਚਣ ਆ ਗਈ ਹੈ। ਤੁਹਾਡੇ ਆਉਣ ਨਾਲ ਦੂਰ ਹੋ ਸਕਦੀ ਹੈ। ਉਹ ਆਏ ਅਤੇ ਆਪਣੇ ਪਿੱਛੇ ਇਕ ਰੇਤ ਦੀ ਟੋਕਰੀ ਬੰਨ੍ਹ ਕੇ ਖਿੱਚੀ ਲਿਆਉਣ। ਜਦੋਂ ਪੰਚਾਇਤ ਦੇ ਸਾਹਮਣੇ ਆਏ ਤਾਂ ਕਿਸੇ ਨੇ ਪੁੱਛ ਲਿਆ ਕਿ ਬਾਬਾ ਜੀ ! ਇਹ ਕੀ ? ਤੁਹਾਡੇ ਪਿੱਛੇ ਰੇਤ ਦੀ ਭਰੀ ਹੋਈ ਟੋਕਰੀ ਹੈ ਤੇ ਰੇਤ ਖਿੰਡਦੀ ਪਈ ਹੈ, ਇਹ ਕੀ ਮਾਜਰਾ ਹੈ ? ਫ਼ਕੀਰ ਕਹਿਣ ਲੱਗਾ ਕਿ ਇਹ ਰੇਤ ਦੀ ਟੋਕਰੀ ਨਹੀਂ, ਇਹ ਮੇਰੇ ਗੁਨਾਹਾਂ ਦੀ ਟੋਕਰੀ ਹੈ। ਪਿੱਛੇ ਝਾਤੀ ਮਾਰ ਕੇ ਕਹਿੰਦਾ ਹੈ, ਦੇਖ ਤੂੰ ਕਿੰਨੇ ਗੁਨਾਹ ਕੀਤੇ ਹਨ ਤੇ ਅੱਗੇ ਝਾਤੀ ਮਾਰ ਕੇ ਕਹਿੰਦਾ ਹੈ, ਗੁਨਾਹ ਕਰਨ ਵਾਲਿਆ ! ਤੂੰ ਕਿਸੇ ਦਾ ਕੀ ਫ਼ੈਸਲਾ ਕਰੇਂਗਾ। ਇਕ ਤਰੀਕਾ ਹੈ। ਇਕ ਸ਼ਬਦ ਕਿਹਾ ਤੇ ਸਾਰਿਆਂ ਦੇ ਅੰਦਰ ਦੂਵ ਗਏ। ਕਹਿਣ ਲੱਗਾ ਕਿ ਬਸ, ਇਕ ਕੰਮ ਕਰੋ, ਆਪਣੇ ਅੰਦਰ ਝਾਤੀ ਮਾਰੋ। ਤੁਹਾਡੇ ਗੁਨਾਹ 'ਤੇ ਪਰਦੇ ਪੈ ਗਏ ਤੇ ਇਸ ਵਿਚਾਰੇ ਦਾ ਪ੍ਰਗਟ ਹੋ ਗਿਆ। ਜਿਸ ਦਾ ਪ੍ਰਗਟ ਨਾ ਹੋਵੇ, ਉਹ ਫ਼ੈਸਲੇ ਕਰਦਾ ਹੈ ਤੇ ਜਿਸ ਦਾ ਪ੍ਰਗਟ ਹੋ ਜਾਏ, ਉਹ ਵਿਚਾਰਾ ਦੋਸ਼ੀ ਬਣ ਜਾਂਦਾ ਹੈ। ਗੁਣ ਅਤੇ ਔਗੁਣ ਬੰਦੇ ਦੇ ਅੰਦਰ ਦੀ ਬਿਰਤੀ ਹਨ। ਮੇਰੇ ਸਾਹਿਬ ਨੇ ਕਿਹਾ ਕਿ ਬੰਦਾ ਗੁਣਾਂ ਦਾ ਗਾਹਕ ਹੋਵੇ। ਜਿਥੇ ਵੀ ਜਾਏ, ਗੁਣ ਸੰਚਿਤ ਕਰੇ, ਔਗੁਣਾਂ

ਵੱਲ ਝਾਤੀ ਨਾ ਮਾਰੇ। ਅਸੀਂ ਪੜ੍ਹਦੇ ਹਾਂ :-

*ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥*

(ਅੰਗ ੫੯੮)

ਕੀੜੀ ਵਿਚ ਜਿਥੇ ਇਕ ਗੁਣ ਹੈ, ਉਥੇ ਇਕ ਔਗੁਣ ਵੀ ਹੈ। ਕੋਈ ਵੀ ਇਮਾਰਤ ਹੈ। ਕਰੋੜਾਂ ਰੁਪਈਆਂ ਦੀ ਇਮਾਰਤ ਹੈ, ਲੋਕ ਦੇਖਣ ਆਉਣਗੇ। ਕੀੜੀ ਨੂੰ ਪੁੱਛੋ ਤਾਂ ਕਹਿੰਦੀ ਹੈ, ਹੋਵੇਗੀ ਕਰੋੜਾਂ ਰੁਪਈਆਂ ਦੀ, ਪਰ ਮੈਂ ਤਾਂ ਸੁਰਾਖ਼ ਲੱਭਣ ਲਈ ਆਈ ਹਾਂ। ਉਹ ਸੁਰਾਖ਼ ਲੱਭਦੀ ਹੈ। ਅੱਜ ਵੀ ਅਸਲੀਅਤ ਹੈ ਕਿ ਜੇਕਰ ਅਸੀਂ ਸਤਿਸੰਗਤ ਵਿਚ ਬੈਠੀਏ, ਜਿਥੇ ਪ੍ਰਮਾਤਮਾ ਦਾ ਨਾਮ ਚੇਤੇ ਆਉਂਦਾ ਹੈ। ਥੋੜਾ ਜਿਹਾ ਬਿਰਤੀ ਨੂੰ ਸੰਕੀਰਨਤਾ ਤੋਂ ਹਟਾਈਏ ਤਾਂ ਬਹੁਤ ਕੁਝ ਪਾ ਸਕਦੇ ਹਾਂ।

ਅੱਜ ਹਰ ਬੰਦਾ ਉਪਦੇਸ਼ਕ ਬਣਦਾ ਹੈ। ਸੌ ਸਾਖੀ ਵਿਚ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਦੇ ਕੋਲ ਇਕ ਸ਼ਿਕਾਇਤ ਆਈ। ਸ਼ਿਕਾਇਤ ਕੀ ਸੀ ? ਰਾਗੀ ਸਿੰਘ ਕੀਰਤਨ ਕਰ ਰਹੇ ਸਨ। ਕੀਰਤਨ ਕਰਦਿਆਂ-ਕਰਦਿਆਂ ਉਹਨਾਂ ਨੇ ਕਿਤੇ ਰਾਜਾ ਗੋਪੀ ਚੰਦ ਦਾ ਪ੍ਰਸੰਗ ਸ਼ੁਰੂ ਕਰ ਦਿੱਤਾ ਤਾਂ ਉਸ ਵਿਚਾਰੇ ਦੀ ਸ਼ਾਮਤ ਆ ਗਈ। ਸਾਹਮਣੇ ਕੋਈ ਮੇਰੇ ਵਰਗਾ ਗੂੜ ਗਿਆਨੀ ਬੈਠਾ ਹੁੰਦਾ ਹੈ। ਕੀਰਤਨ ਸਮਾਪਤ ਹੋਇਆ ਤਾਂ ਕਹਿਣ ਲੱਗਾ, ਮਹਾਰਾਜ ! ਸਾਰਾ ਰੱਸ ਮਾਰ ਦਿੱਤਾ ਇਸ ਬੰਦੇ ਨੇ। ਹਜ਼ੂਰ ਨੇ ਕਿਹਾ, ਤੈਨੂੰ ਕੀ ਹੋਇਆ ? ਕਹਿਣ ਲੱਗਾ, ਰੱਸ ਮਰ ਗਿਆ, ਸਾਡਾ ਕੀ ਸੰਬੰਧ ਹੈ ਉਸ ਕਹਾਣੀ ਨਾਲ। ਮਹਾਰਾਜ ਕਹਿਣ ਲੱਗੇ, ਫਿਰ ਗ਼ਲਤ ਕੀਤਾ ਹੈ ਇਸ ਨੇ। ਹਜ਼ੂਰ ਨੇ ਕਿਹਾ, ਚੱਲੋ ਕੋਈ ਨਹੀਂ, ਇਸ ਨੂੰ ਸਮਝਾ ਦਿੰਦੇ ਹਾਂ। ਪਰ ਪਹਿਰੇਦਾਰ ਨੂੰ ਕਿਹਾ ਕਿ ਇਸ ਨੂੰ ਜਾਣ ਨਹੀਂ ਦੇਣਾ। ਉਸ ਨੂੰ ਪਤਾ ਨਹੀਂ। ਹੁਣ ਚਾਰ ਕੁ ਦਿਨ ਰਹਿ ਗਿਆ ਤੇ ਪੰਜਵੇਂ ਦਿਨ ਘਰਵਾਲੀ ਚੇਤੇ ਆ ਗਈ। ਨਿੱਕਾ ਬੱਚਾ ਪਿਤਾ-ਪਿਤਾ ਜੀ ਕਹਿਣ ਵਾਲਾ ਚੇਤੇ ਆ ਗਿਆ। ਮੱਝਾਂ ਚੇਤੇ ਆ ਗਈਆਂ। ਖੂਹ ਚੇਤੇ ਆ ਗਿਆ। ਤੁਰਨ ਲੱਗਾ ਤਾਂ ਪਹਿਰੇਦਾਰਾਂ ਨੇ ਕਿਹਾ, ਚੱਲ ਪਿਛਾਂਹ, ਗੁਰੂ ਦਾ ਹੁਕਮ ਹੈ ਕਿ ਤੂੰ ਬਾਹਰ ਨਹੀਂ ਜਾ ਸਕਦਾ। ਦੋ ਤਿੰਨ ਦਿਨ ਜਾਣ ਨਾ ਦਿੱਤਾ। ਚੌਥੇ ਦਿਨ ਸੱਚਮੁੱਚ ਘਰਵਾਲੀ ਤੇ ਬੱਚੇ ਨੂੰ ਚੇਤੇ ਕਰਕੇ ਰੋਣ ਲੱਗ ਪਿਆ। ਹਜ਼ੂਰ ਨੇ ਰਾਗੀ ਨੂੰ ਬੁਲਾਇਆ। ਕਹਿਣ ਲੱਗੇ, ਤੂੰ ਕਹਿੰਦਾ ਸੀ ਕਿ ਗੋਪੀ ਚੰਦ ਦੀ ਕਹਾਣੀ ਸੁਣਾਣੀ ਹੈ। ਉਹ ਤਾਂ ਰਾਣੀਆਂ, ਰਾਜ-ਭਾਗ ਸਭ ਕੁਝ ਛੱਡ ਗਿਆ ਤੇ ਵਾਪਿਸ ਝਾਤੀ ਨਹੀਂ ਮਾਰੀ। ਤੂੰ ਤਾਂ ਪੰਜ ਦਿਨ ਨਹੀਂ ਰਹਿ ਸਕਿਆ। ਤੇਰੇ ਅੰਦਰ ਨੂੰ ਮੋਹ ਖਾ ਗਿਆ ਤੇ ਤੂੰ ਉਸ ਉੱਪਰ ਤਰਕ ਕਰਦਾ ਪਿਆ ਸੀ। ਦੇਖੋ ਸਮਝਾਉਣ ਦਾ ਤਰੀਕਾ ਹੈ।

ਗੁਰਮੁਖਾ ! ਗੁਣ ਇਕੱਠੇ ਕਰ। ਗੁਣ ਜੇ ਦੁੱਖ ਪਾ ਕੇ ਵੀ ਮਿਲਣ ਤਾਂ ਵੀ ਲੈ ਲੈਣੇ ਚਾਹੀਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ :-

*ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ॥*

(ਅੰਗ ੧੩੬੮)

ਰਸ ਲਈ ਗੰਨਾ ਚੂਸਿਆ ਜਾਂਦਾ ਹੈ। ਕਈਆਂ ਨੇ ਅਰਥ ਕੀਤਾ ਕਿ ਰਸ ਗੰਨੇ ਨੇ ਲਿਆ, ਪਰ ਇਸ ਗੁਣ ਕਰਕੇ ਅਖ਼ੀਰ ਵਿਚ ਉਸ ਨੂੰ ਪੀੜਿਆ ਗਿਆ। ਪੀੜਨ ਦੇ ਬਾਵਜੂਦ ਵੀ ਉਸ ਦੇ ਰਸ ਵਿਚ ਕੋਈ ਨਾ ਕੋਈ ਤਾਸੀਰ ਰਹਿ ਗਈ। ਰੱਸ ਦੀ ਖ਼ਾਤਰ ਉਸ ਨੂੰ ਇੰਨਾ ਦੁੱਖ ਸਹਿਣਾ ਪਿਆ। ਪਰ ਇਕ ਗੁਰਮੁਖ ਨੇ ਇਹ ਵੀ ਅਰਥ ਕੀਤੇ ਹਨ। ਉਹ ਕਹਿੰਦਾ ਹੈ ਕਿ ਗੰਨਾ ਚੂਪਦੇ ਹਾਂ ਰਸ ਦੀ ਖ਼ਾਤਰ ਤੇ ਜਿਹੜੇ ਗੰਨਾ ਚੂਪਦੇ ਪਏ ਹਨ, ਪਰ ਅੱਜ ਕੱਲ ਸ਼ਹਿਰਾਂ ਵਿਚ ਨਿਆਣੇ ਕਹਿੰਦੇ ਹਨ ਕਿ ਗੰਨਾ ਖਾਂਦੇ ਪਏ ਹਾਂ। ਇਹ ਵੀ ਨਹੀਂ ਪਤਾ ਕਿ ਚੂਪਣਾ ਹੁੰਦਾ ਹੈ ਕਿ ਖਾਣਾ ਹੁੰਦਾ ਹੈ। ਉਸ ਨੇ ਜਦੋਂ ਗੰਨਾ ਚੂਪਣਾ ਤਾਂ ਸਾਰੀਆਂ ਵਰਾਛਾਂ. ਅੰਦਰੋਂ ਛਿੱਲੀਆਂ ਜਾਣੀਆਂ। ਮਸੂੜਿਆਂ ਵਿਚੋਂ ਖ਼ੂਨ ਨਿਕਲਣ ਲੱਗ ਪੈਣਾ। ਦੰਦ ਥੱਕ ਜਾਣੇ। ਫਿਰ ਵੀ ਦੂਜੇ ਦਿਨ ਗੰਨਾ ਚੂਪਣ ਲੱਗ ਪੈਣਾ। ਕਿਉਂ ? ਕਹਿਣ ਲੱਗੇ, ਭਾਵੇਂ ਪੀੜ ਹੁੰਦੀ ਹੈ, ਪਰ ਸੁਆਦੀ ਇੰਨਾ ਹੈ ਕਿ ਛੱਡਿਆ ਨਹੀਂ ਜਾਂਦਾ। ਕਹਿਣ ਲੱਗੇ, ਮੂੰਹ ਛਿੱਲਿਆ ਜਾਵੇ, ਤੂੰ ਤਾਂ ਵੀ ਗੰਨਾ ਚੂਪੀ ਜਾ ਰਿਹਾ ਹੈਂ। ਦੁੱਖ ਪਾ ਕੇ ਰੱਸ ਤੈਨੂੰ ਮਿਲਦਾ ਹੈ ਅਤੇ ਤੂੰ ਦੁੱਖ ਨੂੰ ਸਵੀਕਾਰ ਕਰਦਾ ਹੈਂ ਤੇ ਜੇ ਦੁੱਖ ਪਾ ਕੇ ਗੁਣ ਤੈਨੂੰ ਮਿਲਦੇ ਹਨ ਤਾਂ ਤੂੰ ਉਹਨਾਂ ਨੂੰ ਸਵੀਕਾਰ ਕਿਉਂ ਨਹੀਂ ਕਰਦਾ।

*ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ॥*

(ਅੰਗ ੧੩੬੮)

ਜਿਹੜਾ ਔਗੁਣਾਂ ਨਾਲ ਭਰਿਆ ਹੋਇਆ ਹੈ, ਉਸ ਨੂੰ ਕਦੀ ਵੀ ਕੋਈ ਚੰਗਾ ਨਹੀਂ ਕਹਿੰਦਾ। ਇਸ ਲਈ ਤੂੰ ਗੁਣ ਲੈ ਅਤੇ ਗੁਣ ਹਰ ਚੀਜ਼ ਵਿਚ ਹੈ। ਕਿਹੜੀ ਚੀਜ਼ ਹੈ ਜਿਸ ਦੇ ਵਿਚ ਪ੍ਰਮਾਤਮਾ ਨੇ ਗੁਣ ਨਹੀਂ ਟਿਕਾਏ।

ਅਸੀਂ ਬਾਣੀ ਵਿਚ ਵੇਸ਼ਵਾ ਦਾ ਜ਼ਿਕਰ ਬੜੀ ਵਾਰੀ ਪੜ੍ਹਦੇ ਹਾਂ। ਭਗਤ ਨਾਮਦੇਵ ਜੀ ਨੇ ਇਕ ਸ਼ਬਦ ਕਿਹਾ ਕਿ ਜੇ ਪ੍ਰਮਾਤਮਾ ਨੂੰ ਪਾਉਣਾ ਹੈ ਤਾਂ ਦੋ ਚੀਜ਼ਾਂ ਤੋਂ ਬਚਣ ਲਈ ਅਰਦਾਸ ਕਰ। ਇਕ ਪਰ-ਧਨ ਤੇ ਦੂਜਾ ਪਰ-ਤਨ। ਉਹਨਾਂ ਦਾ ਬਚਨ ਹੈ :-

*ਪਰ ਧਨ ਪਰ ਦਾਰਾ ਪਰ ਹਰੀ॥*
*ਤਾ ਕੈ ਨਿਕਟਿ ਬਸੈ ਨਰਹਰੀ॥* (ਅੰਗ ੧੧੬੩)

ਨਰਾਂ ਦਾ ਮਾਲਕ ਪ੍ਰਭੂ। ਜਦੋਂ ਪੁੱਛਿਆ ਕਿ ਭਗਤ ਜੀ ! ਤੁਸੀਂ ਨਾਮ ਦੀ ਗੱਲ ਬੜੀ ਕਰਦੇ ਹੋ, ਕਿਵੇਂ ਜੱਪੀਏ ? ਲੋਕ ਬੜਾ ਕੁਝ ਕਹਿੰਦੇ ਹਨ। ਕਹਿਣ ਲੱਗੇ, ਫਿਰ ਇਕ ਕੰਮ ਕਰ :-

*ਜੈਸੇ ਬਿਖੈ ਹੇਤ ਪਰ ਨਾਰੀ॥ ਐਸੇ ਨਾਮੇ ਪ੍ਰੀਤਿ ਮੁਰਾਰੀ॥* (ਅੰਗ ੮੭੪)

ਗੱਲ ਪ੍ਰਮਾਤਮਾ ਦੇ ਨਾਮ ਦੀ ਚੱਲ ਰਹੀ ਹੈ ਤੇ ਉਦਾਹਰਨ ਦੇ ਰਹੇ ਹਨ ਜਿਵੇਂ ਪਰ-ਤਨ ਦਾ ਗਾਮੀ ਗਾਲ੍ਹਾਂ-ਗਲੋਚ ਸਭ ਕੁਝ ਸਹਿੰਦਾ ਹੈ, ਫਿਰ ਵੀ ਨਹੀਂ ਹੱਟਦਾ। ਉਸ ਦੇ ਕੋਲੋਂ ਇਕ ਗੁਣ ਲੈ ਲਉ। ਔਗੁਣ ਕਮਾਉਣ ਲਈ ਸਭ ਕੁਝ ਸਹਿ ਕੇ ਔਗੁਣ ਇਕੱਠੇ ਕਰਦਾ ਹੈ। ਤੂੰ ਦੁੱਖ ਸਹਿ ਕੇ ਪ੍ਰਮਾਤਮਾ ਨੂੰ ਜੱਪ, ਤੈਨੂੰ ਤਾਂ ਮੰਜ਼ਿਲ ਮਿਲ ਜਾਣੀ ਹੈ, ਪਰ ਉਸ ਨੂੰ ਤਾਂ ਅਖ਼ੀਰ ਵਿਚ ਕੇਵਲ ਰੋਗ ਹੀ ਮਿਲਣਾ ਹੈ। ਦੁਨੀਆਂ ਨੂੰ ਅੰਦਰ ਦੇ ਪੌਜ਼ਿਟਿਵ ਨਜ਼ਰੀਏ ਨਾਲ ਦੇਖੀਏ। ਕਿਉਂਕਿ ਸ਼ਬਦ ਕਹਿਣੇ ਬਹੁਤ ਸੌਖੇ ਹਨ ਪਰ ਸਿੱਧ ਕਰਨਾ, ਜੀਵਨ ਕਮਾਉਣਾ ਬਹੁਤ ਔਖਾ ਹੈ। ਤਰਕ ਬਹੁਤ ਸੌਖਾ ਹੈ, ਕੈਂਚੀ ਹੈ, ਕੁਤਰ ਦੇਵੇਗੀ। ਚੇਤੇ ਰੱਖਿਉ ਕਿ ਦਸ ਮਿੰਟਾਂ ਵਿਚ ਹੀ ਢੇਰਾਂ ਦੇ ਢੇਰ ਕੱਟੇ ਜਾਂਦੇ ਹਨ, ਪਰ ਸੀਉਂਦਿਆਂ ਕਈ ਦਿਨ ਲੱਗਦੇ ਹਨ। ਕਢਾਈ ਕਰਦਿਆਂ ਦਿਨ ਲੱਗਦੇ ਹਨ ਤੇ ਉਧੇੜਨ ਲੱਗਿਆਂ ਇਕ ਮਿੰਟ ਲੱਗਦਾ ਹੈ। ਬੁਨਣ ਲੱਗਿਆਂ ਦੇਰੀ ਹੈ, ਪਰ ਉਧੇੜਨ ਲੱਗਿਆਂ ਕੋਈ ਦੇਰੀ ਨਹੀਂ। ਬਣਾਉਣ ਲੱਗਿਆਂ ਸਮਾਂ ਲੱਗਦਾ ਹੈ, ਪਰ ਢਾਹੁਣ ਲੱਗਿਆਂ ਕੋਈ ਸਮਾਂ ਨਹੀਂ ਲੱਗਦਾ।

ਇਹ ਸੱਚ ਹੈ ਕਿ 80 ਸਾਲ ਗਿਆਨ ਇਕੱਠਾ ਕਰਦਿਆਂ ਲੱਗ ਜਾਂਦੇ ਹਨ, ਪਰ ਜ਼ਹਿਰ ਦੀ ਇਕ ਬੂੰਦ ਦਿੱਤਿਆਂ ਹੀ ਬੰਦੇ ਦੀ ਮੌਤ ਹੋ ਸਕਦੀ ਹੈ। ਸਿਰਫ਼ ਆਪਣੀ ਸੋਚ ਨੂੰ ਪੌਜ਼ਿਟਿਵ ਬਣਾ ਲਉ ਜੇ ਗੁਣ ਲੈਣੇ ਹਨ। ਪੌਜ਼ਿਟਿਵ ਸੋਚ ਉਸ ਦਿਨ ਆਵੇਗੀ ਜਿਸ ਦਿਨ ਸੁਰਤ ਉੱਚੀ ਉਠੇਗੀ। ਜਿਹੜਾ ਬੰਦਾ ਗਲੀ ਵਿਚ ਤੁਰਦਾ ਹੈ, ਉਸ ਦੇ ਲਈ ਮੇਰੀ ਗਲੀ, ਮੇਰਾ ਮੁਹੱਲਾ, ਮੇਰੀ ਬਰਾਦਰੀ, ਮੇਰਾ ਘਰ ਸਭ ਤੋਂ ਉੱਚਾ ਹੈ, ਪਰ ਜਦੋਂ ਜਹਾਜ਼ 'ਤੇ ਫਲਾਈ ਕਰਦਾ ਹੈ ਤੇ ਸਾਰੇ ਸ਼ਹਿਰ ਨੂੰ ਦੇਖਦਾ ਹੈ ਤਾਂ ਫਿਰ ਕਹਿੰਦਾ ਹੈ, ਕਿਹੜੇ ਭੁਲੇਖੇ ਵਿਚ ਤੁਰਿਆ ਫਿਰਦਾ ਸੀ, ਆਪਣੇ ਘਰ ਦੀ ਛੱਤ ਉੱਚੀ ਸਮਝਦਾ ਸੀ, ਸਪੇਸ ਵਿਚ ਗਿਆ ਹਾਂ ਤਾਂ ਸਾਰੇ ਘਰ ਦੀਆਂ ਛੱਤਾਂ ਡੱਬੀ ਲੱਗਣ ਲੱਗ ਪਈਆਂ ਹਨ। ਸਿਰਫ਼ ਹਉਮੈ ਵਿਚ ਬੰਦਾ ਤੁਰਦਾ ਹੈ। ਮੈਂ, ਮੇਰੀ ਕਰਦਾ ਹੈ, ਪਰ ਜਦੋਂ ਸੁਰਤ ਚੁੱਕ ਕੇ 'ਤੂੰ' ਦੀ ਗੱਲ ਹੁੰਦੀ ਹੈ, ਫਿਰ ਪਤਾ ਲੱਗਦਾ ਹੈ ਕਿ ਨਹੀਂ, ਮੇਰੀ ਤਾਂ ਗਿਣਤੀ ਕੋਈ ਨਹੀਂ।

ਇਕ ਮਨੋਵਿਗਿਆਨਕ ਨੇ ਸਿਰਫ਼ ਇਕ ਗੱਲ ਸਮਝਾਉਣ ਲਈ ਉਦਾਹਰਨ ਦਿੱਤੀ ਹੈ। ਉਹ ਕਹਿੰਦਾ ਹੈ ਕਿ ਇਕ ਆਦਮੀ ਨੇ ਬਹੁਤ ਸੋਹਣੀ ਤਸਵੀਰ ਬਣਾਈ। ਤਸਵੀਰ ਬਣਾ ਕੇ, ਰੰਗ ਭਰ ਕੇ ਉਸ ਨੇ ਥੱਲੇ ਇਕ ਰਜਿਸਟਰ ਰੱਖ ਦਿੱਤਾ। ਨਾਲ ਪੈੱਨ ਰੱਖ ਦਿੱਤਾ। ਰਜਿਸਟਰ ਦੇ ਕੋਲ ਉਸ ਨੇ ਇਕ ਕਾਗ਼ਜ਼ ਲਿਖ ਕੇ ਲਗਾ ਦਿੱਤਾ ਕਿ ਇੰਨੇ ਦਿਨ ਲਗਾ ਕੇ ਮੈਂ ਤਸਵੀਰ ਬਣਾਈ ਹੈ। ਐ ਲੰਘਣ ਵਾਲਿਉ ! ਇਸ ਤਸਵੀਰ ਨੂੰ ਦੇਖਿਉ। ਜਿਹੜੀ ਚੀਜ਼ ਚੰਗੀ ਲੱਗੇ, ਇਸ ਦੇ ਬਾਰੇ ਲਿਖ ਜਾਇਆ ਜੇ। ਮੈਂ ਉਸ ਸੁਝਾਅ ਨੂੰ ਪੜ੍ਹਾਂਗਾ। ਕਈ ਆਏ। ਮੇਰੇ ਵਰਗੇ ਵੀ ਜਿਸ ਨੇ ਕਦੀ ਵੀ ਬੁਰਸ਼ ਨਹੀਂ ਸੀ ਫੜਿਆ, ਉਹ ਵੀ ਲਿਖ ਗਿਆ। ਹਰ ਬੰਦੇ ਨੇ ਰਜਿਸਟਰ 'ਤੇ ਲਿਖਿਆ ਕਿ ਇਥੋਂ ਠੀਕ ਨਹੀਂ, ਇਹ ਰੰਗ ਮੈਚ ਨਹੀਂ ਕਰਦਾ। ਉਸ ਨੇ ਦੇਖਿਆ ਤਾਂ ਸ਼ਾਮ ਤੱਕ ਰਜਿਸਟਰ ਪੂਰਾ ਕਾਲਾ ਸੀ। ਉਸ ਨੇ ਦੂਜੇ ਦਿਨ ਮੂਰਤ ਚੁੱਕ ਲਈ।

ਕਾਗ਼ਜ਼, ਬੁਰਸ਼, ਪੈਨਸਿਲ, ਸਕੇਲ ਸਭ ਕੁਝ ਰੱਖ ਗਿਆ ਤੇ ਰਜਿਸਟਰ ਨਹੀਂ ਰੱਖਿਆ। ਥੱਲੇ ਉਹ ਲਿਖ ਕੇ ਲਾ ਗਿਆ। ਕਹਿਣ ਲੱਗਾ ਕਿ ਜਿਥੇ-ਜਿਥੇ ਵੀ ਕਿਸੇ ਨੂੰ ਨੁਕਸ ਲੱਗਾ ਹੈ, ਮੈਂ ਸਭ ਕੁਝ ਰੱਖ ਚੱਲਿਆ ਹਾਂ, ਉਹੋ ਜਿਹੀ ਤਸਵੀਰ ਮੈਨੂੰ ਬਣਾ ਦੇਣਾ। ਬਣਾਉਣ ਵਾਲਾ ਕੋਈ ਨਹੀਂ ਆਇਆ। ਉਸ ਨੇ ਕਿਹਾ ਕਿ ਅਸਲ ਵਿਚ ਇਹ ਇਕ ਕਹਾਣੀ ਨਹੀਂ। ਇਹ ਬੰਦੇ ਦੇ ਅੰਦਰ ਦੀ ਬਿਰਤੀ ਹੈ। ਆਪਣਾ ਖ਼ਿਆਲ ਦੇਵੇਗਾ ਕਿ ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ। ਜੇ ਕਹੀਏ ਕਿ ਕਮਾਈਏ ਕਿਵੇਂ ? ਤਾਂ ਰੰਗ 'ਤੇ ਤਰਕ ਕਰਨਾ ਸੌਖਾ ਹੈ ਪਰ ਰੰਗ ਭਰਨਾ ਔਖਾ ਹੈ। ਭਾਈ ਗੁਰਦਾਸ ਜੀ ਦਾ ਇਕ ਬਚਨ ਹੈ। ਉਹ ਕਹਿੰਦੇ ਹਨ ਕਿ ਨਜ਼ਰੀਆ ਬਦਲ ਸਿੱਖਾ। ਗੁਰਸਿੱਖਾ ! ਤੂੰ ਨਜ਼ਰੀਆ ਬਦਲ। ਕਿਵੇਂ ? ਕਹਿਣ ਲੱਗੇ, ਹਰ ਚੀਜ਼ ਵਿਚ ਗੁਣ ਹੈ। ਜੇ ਪੋਜ਼ਿਟਿਵ ਹਾਂ ਤਾਂ ਹਰ ਚੀਜ਼ ਵਿਚ ਔਗੁਣ ਹੈ ਅਤੇ ਜੇ ਅਸੀਂ ਨੈਗੇਟਿਵ ਹਾਂ ਤਾਂ ਹਰ ਚੀਜ਼ ਵਿਚ ਕੁਝ ਸਿੱਖਿਆ ਹੈ। ਜੇ ਕੁਝ ਲੈਣਾ ਚਾਹੁੰਦੇ ਹਾਂ ਤੇ ਹਰ ਚੀਜ਼ ਵਿਚ ਦੋਸ਼ ਦਿੱਸਦਾ ਹੈ ਜੇ ਅਸੀਂ ਸਵੀਕਾਰਦੇ ਨਹੀਂ।

ਸਉਣ ਦਾ ਮਹੀਨਾ, ਕਾਲੇ ਬੱਦਲ ਗਰਜਦੇ ਪਏ ਹਨ। ਮੋਰ ਦੇ ਪੰਖ ਫੈਲੇ। ਪੰਖ ਖਿਲਾਰ ਕੇ ਉਹ ਪੈਲਾਂ ਪਾਉਣ ਲੱਗ ਪਿਆ। ਗਲੇ ਤੋਂ ਕੁਝ ਗਾ ਰਿਹਾ ਹੈ। ਦੇਖਣ ਵਾਲਾ ਰੁੱਕ ਗਿਆ। ਕਹਿਣ ਲੱਗਾ, ਵਾਹ ਪ੍ਰਮਾਤਮਾ ! ਇਸ ਨੂੰ ਕਿਸੇ ਨੇ ਨਿਰਤ ਸਿਖਾਇਆ ਤਾਂ ਨਹੀਂ। ਬੱਦਲ ਗਰਜਿਆ ਅਤੇ ਕਾਲੀ ਘਟਾ ਦੇਖ ਕੇ ਨਾਚ ਦਾ ਜਨਮ ਹੋ ਗਿਆ। ਇਸ ਨੂੰ ਕਿਸੇ ਨੇ ਅਭਿਆਸ ਨਹੀਂ ਕਰਾਇਆ, ਖ਼ੁੱਦ ਗਾਉਣ ਲੱਗ ਪਿਆ। ਇਹਨਾਂ ਦੇ ਪੰਖਾਂ ਦਾ ਰੰਗ ਜਿਸ ਦਿਨ ਦਾ ਪੈਦਾ ਕੀਤਾ ਹੈ, ਫੇਟ ਨਹੀਂ ਹੋਇਆ। ਨਾਲ ਕਹਿਣ ਲੱਗੇ, ਇਸ ਦੀਆਂ ਅੱਖਾਂ ਕਿੰਨੀਆਂ ਸੋਹਣੀਆਂ ਹਨ। ਅੱਖਾਂ ਦੇਖ ਕੇ ਮੋਰ ਦੀ ਸਿਫ਼ਤ ਪਿਆ ਕਰਦਾ ਹੈ। ਰੱਬ ਨੂੰ ਬਣਾਉਣ ਵਾਲੇ ਨੂੰ ਚੇਤੇ ਕਰਦਾ ਹੈ। ਮੇਰੇ ਵਰਗਾ ਕੋਈ ਨੈਗੇਟਿਵ ਲੰਘਿਆ। ਕਹਿਣ ਲੱਗਾ, ਕੀ ਐਵੇਂ ਟਾਈਮ ਵੇਸਟ ਕਰਦਾ ਪਿਆ ਹੈਂ। ਪੰਖ ਬੜੇ ਸੋਹਣੇ ਹਨ, ਗਰਦਨ ਬੜੀ ਚੰਗੀ ਹੈ ਪਰ ਕਿਤੇ ਇਸ ਦੇ ਪੈਰਾਂ ਵੱਲ ਝਾਤੀ ਮਾਰ, ਕਿੰਨੇ ਗੰਦੇ ਪੈਰ ਹਨ ਇਸ ਦੇ। ਹੁਣ ਦੇਖੋ, ਇਕ ਨੂੰ ਪੈਰ ਦਿੱਸ ਰਹੇ ਹਨ ਤੇ ਇਕ ਨੂੰ ਪੰਖ ਦਿੱਸਦੇ ਪਏ ਹਨ। ਜਿਹੜਾ ਬੰਦਾ ਪੈਰ ਦੇਖਣ ਲੱਗ ਪਵੇ, ਉਸ ਦੇ ਲਈ ਪੰਖ ਨਹੀਂ ਹੁੰਦੇ ਤੇ ਜਿਹੜਾ ਪੰਖ ਦੇਖਣ ਲੱਗ ਪਵੇ, ਉਸ ਦੇ ਲਈ ਪੈਰ ਨਹੀਂ ਹੁੰਦੇ। ਨੈਗੇਟਿਵ ਸੋਚੇਗਾ ਤਾਂ ਉਸ ਦੇ ਲਈ ਕੋਈ ਗੁਣ ਨਹੀਂ ਤੇ ਜਿਹੜਾ ਗੁਣ ਲੈਣ ਲੱਗ ਪਵੇਗਾ, ਉਸ ਦੇ ਲਈ ਔਗੁਣ ਹੀ ਕੋਈ ਨਹੀਂ। ਭਾਈ ਸਾਹਿਬ ਕਹਿੰਦੇ ਹਨ ਕਿ ਇਥੇ ਕਈਆਂ ਨੂੰ ਪੰਖ ਦਿੱਸਦੇ ਹਨ :-

*ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥*
*ਚਿਤ੍ਰ ਬਚਿਤ੍ਰ ਇਹੈ ਅਵਝੇਰਾ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥* (ਅੰਗ ੩੪੦)

ਇਕ ਚਿੱਤਰ ਨੂੰ ਦੇਖ ਕੇ ਚਤੇਰੇ ਨੂੰ ਚੇਤੇ ਕਰੀ ਜਾ ਰਿਹਾ ਹੈ ਅਤੇ ਦੂਜਾ ਉਸ ਤਸਵੀਰ

ਵਿਚੋਂ ਔਗੁਣ ਕੱਢੀ ਜਾ ਰਿਹਾ ਹੈ। ਦੂਜਾ ਬਚਨ ਉਹਨਾਂ ਨੇ ਕਿਹਾ। ਕਹਿਣ ਲੱਗੇ ਕਿ ਚੰਦਨ ਦੇ ਬ੍ਰਿਛ ਦੀ ਕਿੰਨੀ ਸੁਗੰਧੀ ਹੈ, ਸ਼ੀਤਲ ਹੈ। ਇੰਨੀ ਦ੍ਰਿੜ੍ਹਤਾ ਵਾਲਾ ਹੈ ਕਿ ਜੇ ਕਿਸੇ ਨੇ ਅਡੋਲਤਾ ਸਿਖਣੀ ਹੈ ਤਾਂ ਚੰਦਨ ਕੋਲੋਂ ਸਿਖੇ। ਜ਼ਹਿਰੀ ਸੱਪ ਉਸ ਦੀਆਂ ਜੜ੍ਹਾਂ ਵਿਚ, ਉਸ ਦੀਆਂ ਟਾਹਣੀਆਂ ਨਾਲ ਲਿਪਟੇ ਪਏ ਹਨ। ਸਾਰੀ ਜ਼ਿੰਦਗੀ ਜ਼ਹਿਰਲੇ ਸੱਪਾਂ ਵਿਚ ਰਹਿੰਦਾ ਹੈ, ਪਰ ਕੀ ਕਦੀ ਅੰਦਰ ਦੇ ਸੁਭਾਅ ਨੂੰ ਉਸ ਨੇ ਛੱਡਿਆ ਹੈ ? ਉਸ ਉੱਤੇ ਬਿਲਕੁਲ ਹੀ ਜ਼ਹਿਰ ਦਾ ਅਸਰ ਨਹੀਂ। ਸੱਪਾਂ ਨੂੰ ਠੰਢ ਦਿੰਦਾ ਹੈ। ਕਹਿਣ ਲੱਗੇ ਕਿ ਕਿਸੇ ਨੇ ਦੇਖ ਕੇ ਕਿਹਾ ਕਿ ਚੰਦਨ ਕਿੰਨਾ ਖ਼ੁਸ਼ਕਿਸਮਤ ਹੈ। ਸੱਪਾਂ ਵਿਚ ਰਹਿ ਕੇ ਵੀ ਸੁਗੰਧੀ, ਠੰਢ ਦਿੰਦਾ ਹੈ। ਤਸੀਰ ਵਿਚ ਕਿੰਨੀ ਸ਼ੀਤਲਤਾ ਹੈ। ਦੂਜੇ ਨੇ ਕਿਹਾ ਕਿ ਬੈਠਦਾ ਕਿੰਨ੍ਹਾਂ ਕੋਲ ਹੈ, ਦੇਖ ਤਾਂ ਸਹੀ। ਸਾਰਾ ਦਿਨ ਸੱਪ ਇਸ ਦੀਆਂ ਟਾਹਣੀਆਂ 'ਤੇ, ਇਸ ਦੇ ਬਾਹਾਂ 'ਤੇ, ਇਸ ਦੀਆਂ ਜੜ੍ਹਾਂ ਵਿਚ ਰਹਿੰਦੇ ਹਨ। ਕਹਿਣ ਲੱਗੇ, ਜਿਸ ਨੇ ਔਗੁਣ ਲੈਣੇ ਹਨ, ਉਸ ਨੂੰ ਸੱਪ ਦਿੱਸਦੇ ਹਨ ਤੇ ਜਿਸ ਨੇ ਗੁਣ ਲੈਣੇ ਹਨ, ਉਸ ਨੇ ਸੱਪਾਂ ਵਿਚ ਖਲੋਤੇ ਹੋਏ ਦੀ ਅਡੋਲਤਾ ਹੀ ਲੈਣੀ ਹੈ। ਮਹਾਰਾਜ ਨੇ ਇਸ ਨੂੰ ਬਾਣੀ ਵਿਚ ਕਿਹਾ ਹੈ :-

*ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥*
*ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥*

(ਅੰਗ ੧੩੭੩)

ਉਹਨਾਂ ਨੇ ਤੀਸਰਾ ਬਚਨ ਕੀਤਾ। ਕਹਿਣ ਲੱਗੇ, ਅੰਮ੍ਰਿਤ ਫਲ ਬੜਾ ਮਿੱਠਾ ਹੈ। ਅੰਬ ਕਿੰਨਾ ਰੱਸ ਨਾਲ ਭਰਿਆ ਪਿਆ ਹੈ। ਉਸ ਨੇ ਤੋੜਿਆ। ਅੰਮ੍ਰਿਤ ਫਲ ਨੂੰ ਖਾਂਦਿਆਂ ਕਈ ਰੋਗਾਂ ਦਾ ਨਾਸ਼ ਹੁੰਦਾ ਹੈ। ਖਾਣ ਵਾਲੇ ਨੇ ਕਿਹਾ, ਵਾਹ ਵਿਧਾਤਾ ! ਜਿਸ ਨੇ ਇਹ ਬੀਜ ਬੀਜਿਆ, ਗਿਟਕ ਵਿਚ ਅੰਕੁਰ ਪੈਦਾ ਹੋਇਆ, ਤਣਾ ਪੈਦਾ ਹੋਇਆ ਤੇ ਨਾਲ ਤੂੰ ਅੱਗ ਵੀ ਪੈਦਾ ਕਰ ਦਿੱਤੀ। ਕਿਉਂਕਿ ਜਿੰਨਾ ਰੁੱਖ ਦਾ ਤਣਾ ਹੈ, ਲੱਕੜ ਵਿਚ ਅੱਗ ਮੌਜੂਦ ਹੈ। ਲੱਕੜ ਜਿਉਂ-ਜਿਉਂ ਵੱਧੀ, ਤਿਉਂ-ਤਿਉਂ ਅੱਗ ਵੀ ਵਧੀ। ਕਹਿਣ ਲੱਗਾ, ਪ੍ਰਭੂ ! ਪਾਣੀ ਵਿਚੋਂ ਅੱਗ। ਪਾਣੀ ਦਿੱਤਾ ਤਾਂ ਤਣਾ ਵਧਿਆ। ਪਾਣੀ ਵਿਚੋਂ ਅੱਗ ਤੇ ਅੱਗ ਵਿਚੋਂ ਫਿਰ ਵੀ ਰੱਸ ਪੈਦਾ ਕਰ ਦਿੱਤਾ। ਉਸ ਦਾ ਅੰਮ੍ਰਿਤ ਫਲ ਬਣ ਗਿਆ। ਰੱਸ ਚੋਣ ਲੱਗਾ। ਕੁਰਬਾਨ ਹਾਂ ਤੇਰੇ ਤੋਂ ਅੱਗ ਵਿਚੋਂ ਅੰਮ੍ਰਿਤ ਪੈਦਾ ਕਰਨ ਵਾਲਿਆ ! ਦੂਜੇ ਨੇ ਕਿਹਾ, ਇਸ ਦੇ ਗੁੱਦੇ ਦੇ ਥੱਲਿਉਂ ਗਿਟਕ ਨੂੰ ਤੋੜ। ਤੋੜ ਕੇ ਗਿਟਕ ਖਾ, ਜ਼ਹਿਰ ਵਰਗੀ ਕੌੜੀ ਹੈ। ਜਿਸ ਨੇ ਗੁਣ ਲੈਣਾ ਹੈ, ਉਹ ਗਿਟਕ ਤੋਂ ਉੱਪਰ ਦੇਖਦਾ ਹੈ ਤੇ ਜਿਸ ਨੇ ਔਗੁਣ ਲੈਣਾ ਹੈ, ਉਹ ਗਿਟਕ ਨੂੰ ਹੀ ਦੇਖੀ ਜਾਂਦਾ ਹੈ। ਜੇ ਰੱਬ ਨੇ ਗਿਟਕ ਬੰਦ ਕਰਕੇ ਰੱਖੀ, ਪਾੜ ਕੇ ਨਹੀਂ ਰੱਖੀ, ਫਿਰ ਬੰਦੇ ਨੂੰ ਕੀ ਹੁੰਦਾ ਹੈ। ਰੱਬ ਨੇ ਵੀ ਸਮਝਾਇਆ ਕਿ ਇਸ ਦੇ ਥੱਲੇ ਕੁੜੱਤਣ ਹੈ, ਤੂੰ ਸਿਰਫ਼ ਉੱਪਰ ਵਾਲੇ ਨਾਲ ਮਤਲਬ ਰੱਖੀਂ। ਮੈਨੂੰ ਪਤਾ ਹੈ ਥੱਲੇ ਵਾਲਾ ਹਿੱਸਾ ਤੇਰੇ ਕੰਮ ਦਾ ਨਹੀਂ, ਇਸ ਲਈ ਮੈਂ ਪਹਿਲਾਂ ਹੀ ਇਸ ਨੂੰ ਢੱਕ ਦਿੱਤਾ ਹੈ। ਮਨਮੁੱਖ ਬੰਦੇ ਗਿਟਕ ਨੂੰ ਵੀ ਤੋੜ ਕੇ ਦੇਖੀ ਜਾਂਦੇ ਹਨ ਕਿ ਕੌੜੀ

ਕਿੰਨੀ ਹੈ। ਭਾਈ ਸਾਹਿਬ ਨੇ ਕਿਹਾ :-

*ਜੈਸੇ ਨੈਨ ਬੈਨ ਪੰਖ ਸੁੰਦਰ ਸਰਬੰਗ ਮੋਰ,*
*ਤਾ ਕੇ ਪਗ ਦੇਖ ਓਰ ਦੇਖਿ ਦੋਖ ਨ ਬੀਚਾਰੀਐ॥*
*ਸੰਦਲ ਸੁਗੰਧ ਅਤਿ ਕੋਮਲ ਕਮਲ ਜੈਸੇ,*
*ਕੰਟਕਿ ਬਿਲੋਕਿ ਨ ਅਉਗਨ ਉਰਧਾਰੀਐ॥*
*ਜੈਸੇ ਅੰਮ੍ਰਿਤ ਫਲ ਮਿਸਟਿ ਗੁਨਾਦਿ ਸ੍ਵਾਦ,*
*ਬੀਜ ਕਰਵਾਈ ਕੈ ਬੁਰਾਈ ਨ ਸਮਾਰੀਐ॥*
*ਜੈਸੇ ਗੁਰ ਗਿਆਨ ਦਾਨ ਸਭਹੂੰ ਸੈ ਮਾਂਗਿ ਲੀਜੈ,*
*ਬੰਦਨਾ ਸਕਲ ਭੂਤ ਨਿੰਦਾ ਨ ਤਕਾਰੀਐ॥*

(ਕਬਿੱਤ ਸਵੱਯੇ ਭਾ: ਗੁਰਦਾਸ)

ਜੇਕਰ ਕਿਤੋਂ ਸਿਮਰਨ ਦਾ ਗੁਣ ਮਿਲਦਾ ਹੈ ਤਾਂ ਤੂੰ ਖਿੱਚ ਲੈ। ਜੇਕਰ ਕਿਤੇ ਬੈਠਿਆਂ ਤੈਨੂੰ ਕਿਸੇ ਦੀ ਸਹਿਣਸ਼ੀਲਤਾ ਦਾ ਗੁਣ ਮਿਲਦਾ ਹੈ ਤਾਂ ਤੂੰ ਖਿੱਚ ਲੈ। ਇਕ ਅਜਿਹੀ ਸੰਪਰਦਾ ਹੈ ਜਿਸ ਨੇ ਬਾਣਾ ਸਾਂਭਿਆ ਹੈ। ਨੀਲੇ ਬਾਣੇ, ਫਰਲੇ ਛੱਡੇ ਹਨ। ਇਕ ਕੁੜਤੀ ਪਾ ਕੇ ਸਾਰਾ ਦਿਨ ਟੋਕਰੀ ਢੋਈ ਜਾਂਦਾ ਹੈ, ਸਤਿਨਾਮ ਵਾਹਿਗੁਰੂ ਕਰੀ ਜਾਂਦਾ ਹੈ। ਤੂੰ ਕੁੜਤੀ ਕਿਉਂ ਦੇਖਦਾ ਹੈਂ, ਉਸ ਦੇ ਸਿਰ ਦੀ ਟੋਕਰੀ ਤੇ ਮੂੰਹ ਤੋਂ ਨਾਮ ਦੇਖ। ਇਕ ਇਕੱਲਾ ਇਕ ਚੌਂਕੜੀ 'ਤੇ ਬੈਠਾ ਸਾਰੀ ਸਾਰੀ ਰਾਤ ਰੈਣ ਸਬਾਈ ਕੀਰਤਨ ਕਰੀ ਜਾਂਦਾ ਹੈ। ਮਨਾ ! ਦੇਖ, ਰੱਬ ਨੇ ਇਸ ਨੂੰ ਇੰਨੀ ਤੌਫ਼ੀਕ ਦਿੱਤੀ ਹੈ ਕਿ ਇਕ ਚੌਂਕੜੀ 'ਤੇ ਬੈਠਾ ਸਾਰੀ ਰਾਤ ਕੀਰਤਨ ਕਰ ਰਿਹਾ ਹੈ। ਪ੍ਰਮਾਤਮਾ ਨੇ ਉਸ ਨੂੰ ਦਾਤਾਂ ਦਿੱਤੀਆਂ ਹਨ। ਨਮਸਕਾਰ ਕਰਕੇ ਮੰਗੀਏ ਨਾ ਕਿ ਆਕੜ ਕੇ। ਜਿਨ੍ਹਾਂ ਨੂੰ ਪ੍ਰਮਾਤਮਾ ਨੇ ਗੁਣਾਂ ਦਾ ਗਾਹਕ ਬਣਾਇਆ ਹੈ, ਉਹ ਹਮੇਸ਼ਾ ਕਹਿਣਗੇ, ਅਸੀਂ ਔਗੁਣਾਂ ਨਾਲ ਭਰੇ ਪਏ ਹਾਂ। ਜਿਨ੍ਹਾਂ ਨੇ ਜ਼ਿੰਦਗੀ ਵਿਚ ਔਗੁਣ ਹੀ ਇਕੱਠੇ ਕੀਤੇ ਹਨ, ਉਹ ਕਦੀ ਵੀ ਮੰਨਣ ਲਈ ਤਿਆਰ ਨਹੀਂ ਕਿ ਅਸੀਂ ਔਗੁਣਹਾਰੇ ਹਾਂ। ਬਾਬਾ ਜੀ ! ਜਿਨ੍ਹਾਂ ਲੋਕਾਂ ਕੋਲ ਔਗੁਣ ਸਨ, ਉਹਨਾਂ ਨੇ ਸਵੀਕਾਰ ਨਹੀਂ ਕੀਤਾ ਕਿ ਅਸੀਂ ਔਗੁਣਾਂ ਨਾਲ ਭਰੇ ਹਾਂ। ਮਹਾਰਾਜ ਜੀ ਨੇ ਕਿਹਾ :-

*ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥*

ਜਿਹੜਾ ਖੋਟਾ ਹੈ, ਉਸ ਨੂੰ ਖਰਾ ਕਹੀ ਜਾਂਦਾ ਹੈ। ਖੋਟੀ ਦੁਨੀਆਂ ਬਿਨਸਣ ਵਾਲੀ ਹੈ ਤੇ ਰੌਲਾ ਪਾਈ ਜਾਂਦਾ ਹੈ ਖਰੀ। ਜਿਸ ਖਰੇ ਨਾਮ ਨੇ ਰਹਿਣਾ ਹੈ, ਇਹ ਕਹਿੰਦਾ ਹੈ ਕਿ ਛੱਡੋ ਪਰੇ ਇਸ ਨੂੰ, ਇਹ ਤਾਂ ਵਿਹਲਿਆਂ ਬੰਦਿਆਂ ਦਾ ਕੰਮ ਹੈ। ਖਰੇ ਨੂੰ ਖੋਟਾ ਬਣਾ ਬੈਠਾ ਤੇ ਖੋਟੇ ਨੂੰ ਖਰੇ ਬਣਾ ਬੈਠਾ।

*ਅੰਧੇ ਕਾ ਨਾਉ ਪਾਰਖੂ*

ਦਿੱਸਦਾ ਕੋਈ ਨਹੀਂ ਤੇ ਲੋਕ ਕਹਿੰਦੇ ਹਨ ਪਰਖਣ ਵਾਲਾ ਹੈ।

*ਕਲੀ ਕਾਲ ਵਿਡਾਣੈ॥*

*ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ॥*

*ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ॥*

ਜਿਹੜਾ ਬੰਦਗੀ ਕਰਕੇ ਧਰਤੀ ਤੋਂ ਗਿਆ ਹੈ, ਉਸ ਨੂੰ ਕਹਿੰਦਾ ਹੈ ਇਹ ਗਿਆ ਗਵਾਚਾ ਹੈ :-

*ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ॥*

*ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ॥*

*ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ॥*

ਮਿੱਠੇ ਨੂੰ ਕੌੜਾ ਕਹਿ ਰਿਹਾ ਹੈ ਤੇ ਕੌੜੇ ਨੂੰ ਮਿੱਠਾ। ਹਜ਼ੂਰ ਨੇ ਕਿਹਾ, ਨਾਮ ਨੂੰ ਕੁੜੱਤਣ ਕਹਿਣ ਲੱਗ ਪਿਆ ਹੈ।

*ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ॥*

ਜਿਨ੍ਹਾਂ ਨੇ ਕਦੀ ਨਾਮ ਨਹੀਂ ਜੱਪਿਆ, ਉਸ ਨੂੰ ਪੰਥ ਦੱਸਦੇ ਫਿਰਦੇ ਹਨ। ਮਹਾਰਾਜ ਨੇ ਕਿਹਾ ਕਿ ਕਲਯੁਗ ਆਏਗਾ। ਇਹੀ ਕਲ ਦੇ ਲੱਛਣ ਹਨ। ਨਾਮ ਨਾਲ ਰੰਗੇ ਹੋਏ ਦੀ ਨਿੰਦਿਆ ਹੋਵੇਗੀ ਤੇ ਜਿਨ੍ਹਾਂ ਨੇ ਕਦੀ ਨਾਮ ਨਹੀਂ ਕਮਾਇਆ, ਉਹਨਾਂ ਨੂੰ ਮਾਣ ਮਿਲੇਗਾ।

*ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ॥*

*ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ॥* (ਅੰਗ ੨੨੯)

ਪਾਣੀ ਵਿਚ ਮਧਾਣੀ ਪਾ ਕੇ ਬੈਠੇ ਹੋਣਗੇ ਪਰ ਨਿਕਲਣਾ ਕੁਝ ਵੀ ਨਹੀਂ ਹੈ। ਵਾਦ-ਵਿਵਾਦ ਕੀ ਹੈ ? ਪਾਣੀ ਵਿਚ ਮਧਾਣੀ ਹੈ। ਜੇ ਇਹੋ ਜਿਹੇ ਔਗੁਣਾਂ ਵਾਲੇ ਬੰਦੇ ਹਨ ਫਿਰ ਅਸੀਂ ਕੀ ਕਰੀਏ ? ਕਿਵੇਂ ਆਪਣੇ ਆਪ ਨੂੰ ਬਚਾਈਏ ?

ਸਨਾਤਨ ਮੱਤ ਕਹਿੰਦਾ ਹੈ ਕਿ ਬ੍ਰਹਮਾ ਜੀ ਨੇ ਚਾਰ ਵੇਦ ਰਚੇ। ਜੇ ਬ੍ਰਹਮਾ ਵਰਗਾ ਗਿਆਨੀ ਵੀ ਆ ਜਾਏ ਤਾਂ ਇਹ ਬੰਦੇ ਬ੍ਰਹਮਾ ਨੂੰ ਵੀ ਮੰਨਣ ਤੋਂ ਇਨਕਾਰ ਕਰ ਦੇਣਗੇ ਕਿ ਇਹ ਤਾਂ ਹੋਇਆ ਹੀ ਨਹੀਂ। ਮਹਾਰਾਜ ਜੀ ਨੇ ਕਿਹਾ :-

*ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥*

*ਬਾਤਨ ਹੀ ਅਸਮਾਨੁ ਗਿਰਾਵਹਿ॥*

ਕਹਿੰਦੇ ਹਨ, ਕੀ ਕਰੀਏ ? :-

*ਐਸੇ ਲੋਗਨ ਸਿਉ ਕਿਆ ਕਹੀਐ॥*

*ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥*

ਕਿਉਂ ? ਕਹਿੰਦੇ ਹਨ :-

*ਆਪਿ ਨ ਦੇਹਿ ਚੁਰੂ ਭਰਿ ਪਾਨੀ॥*

ਇਕ ਚੁਲੀ ਪਾਣੀ ਦੀ ਕਿਸੇ ਦੇ ਮੂੰਹ ਵਿਚ ਨਹੀਂ ਪਾਈ। ਕਿਸੇ ਦਾ ਭਲਾ ਨਹੀਂ ਕੀਤਾ।

*ਤਿਹ ਨਿੰਦਹਿ ਜਿਹ ਗੰਗਾ ਆਨੀ॥*
*ਬੈਠਤ ਉਠਤ ਕੁਟਿਲਤਾ ਚਾਲਹਿ॥*
*ਆਪੁ ਗਏ ਅਉਰਨ ਹੂ ਘਾਲਹਿ॥*

ਕਿਤੇ ਵੀ ਬੈਠ ਜਾਉ, ਉਹ ਕਿਤਾਬ ਚੁੱਕ ਕੇ ਕਹਿਣਗੇ, ਫਲਾਨੇ ਨੇ ਇਹ ਚੀਜ਼ ਲਿਖੀ ਹੈ। ਕਹਿਣ ਲੱਗੇ :-

*ਛਾਡਿ ਕੁਚਰਚਾ ਆਨ ਨ ਜਾਨਹਿ॥*
*ਬ੍ਰਹਮਾ ਹੂ ਕੋ ਕਹਿਓ ਨ ਮਾਨਹਿ॥* (ਅੰਗ ੩੩੨)
*ਆਪੁ ਗਏ ਅਉਰਨ ਹੂ ਖੋਵਹਿ॥*
*ਆਗਿ ਲਗਾਇ ਮੰਦਰ ਮੈ ਸੋਵਹਿ॥*

ਲੋਕਾਂ 'ਤੇ ਤਰਕ ਕਟਾਖਸ਼ ਕਰਦੇ ਹਨ ਪਰ ਆਪ ਕਾਣੇ ਹਨ।

*ਅਵਰਨ ਹਸਤ ਆਪ ਹਹਿ ਕਾਂਨੇ॥*
*ਤਿਨ ਕਉ ਦੇਖਿ ਕਬੀਰ ਲਜਾਨੇ॥* (ਅੰਗ ੩੩੨)

ਸਿੱਧੇ ਸ਼ਬਦ ਹਨ। ਗੁਣ ਨਹੀਂ ਸਵੀਕਾਰ ਕਰਦੇ। ਚੇਤੇ ਰੱਖਿਉ, ਆਪਣੇ ਔਗੁਣਾਂ ਨੂੰ ਗੁਣ ਵਿਚ ਪੇਸ਼ ਕਰਨਗੇ। ਕਹਿ ਰਹੇ ਹਨ ਕਿ ਮੈਂ ਗੁਣਾਂ ਦਾ ਭੰਡਾਰਾ ਹਾਂ। ਬਾਬੇ ਨਾਨਕ ਜੀ ਨੂੰ ਪੁੱਛੋ। ਹਜ਼ੂਰ ਨੇ ਆਪਣੇ ਬਾਰੇ ਕੀ ਕਿਹਾ ਹੈ ? ਕਿਸੇ ਨੂੰ ਹੱਸੇ ਨਹੀਂ, ਸਚਾਈ ਜ਼ਰੂਰ ਦੱਸੀ, ਪਰ ਨਾਲ ਮਾਲਕ ਸਾਹਮਣੇ ਖਲੋ ਕੇ ਕਿਹਾ, ਐ ਮਾਲਕ ! :-

*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥*

(ਅੰਗ ੧੫੬)

ਉਹਨਾਂ ਦੀ ਛੁਹ ਮਿਲੀ ਤਾਂ ਠੱਗ ਸੱਜਣ ਬਣ ਗਏ। ਪਰ ਆਪਣੀ ਗੱਲ ਕਰਨ ਲੱਗਿਆਂ ਕਹਿਣ ਲੱਗੇ, ਮੇਰੇ ਮਾਲਕ ! :-

*ਮੈ ਕੀਤਾ ਨ ਜਾਤਾ ਹਰਾਮਖੋਰੁ॥*
*ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥* (ਅੰਗ ੨੪)

ਕਿਹੜਾ ਮੂੰਹ ਤੇਰੇ ਕੋਲ ਲੈ ਕੇ ਆਵਾਂ, ਮੇਰੇ ਵਰਗਾ ਚੋਰ ਕੋਈ ਨਹੀਂ। ਗੁਣਾਂ ਦੇ ਭੰਡਾਰੇ ਹਨ ਤੇ ਕਹਿ ਰਹੇ ਹਨ ਕਿ ਔਗੁਣਾਂ ਵਾਲੇ ਹਾਂ।

*ਨਾਨਕੁ ਨੀਚੁ ਕਹੈ ਬੀਚਾਰੁ॥*
*ਧਾਣਕ ਰੂਪਿ ਰਹਾ ਕਰਤਾਰ॥* (ਅੰਗ ੨੪)

ਗੁਰੂ ਰਾਮਦਾਸ ਜੀ ਨਾਮ ਦੇ ਰਸੀਏ ਹਨ। ਬਾਬਾ ਫ਼ਰੀਦ ਗੁਣਾਂ ਨਾਲ ਭਰੇ ਹਨ, ਪਰ ਸ਼ਬਦ ਕਹਿ ਰਹੇ ਹਨ :-

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸ॥*

(ਅੰਗ ੧੩੮੧)

ਕਬੀਰ ਸਾਹਿਬ ਕਹਿੰਦੇ ਹਨ :-

*ਕਹੁ ਕਬੀਰ ਮੇਰੇ ਮਾਧਵਾ ਤੂ ਸਰਬ ਬਿਆਪੀ॥*
*ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ॥*

(ਅੰਗ ੮੫੬)

ਬਸ ਇੰਨਾ ਹੀ ਫ਼ਰਕ ਹੈ। ਜਿਸ ਕੋਲ ਗੁਣ ਹਨ, ਉਹ ਤਰਲੇ ਮਾਰ ਕੇ ਕਹੀ ਜਾ ਰਿਹਾ ਹੈ ਕਿ ਮੈਂ ਔਗੁਣਾਂ ਨਾਲ ਭਰਿਆ ਹਾਂ। ਜਿਸ ਨੇ ਔਗੁਣਾਂ ਦੀਆਂ ਪੰਡਾਂ ਬੰਨ੍ਹੀਆਂ ਹਨ, ਉਹ ਕਹਿੰਦਾ ਹੈ ਕਿ ਮੇਰੇ ਤੋਂ ਵੱਧ ਗੁਣਵਾਨ ਹੀ ਕੋਈ ਨਹੀਂ।

*ਤਿਤੁ ਜਾਇ ਬਹਹੁ ਸਤਸੰਗਤੀ*

(ਅੰਗ ੫੮੭)

ਉਥੇ ਬੈਠੋ ਜਿਥੇ ਵਾਹਿਗੁਰੂ ਦੀ, ਅੱਲ੍ਹਾ ਦੀ, ਸਤਿਨਾਮ ਦੀ, ਮੁਰਾਰ ਦੀ, ਮੁਰਸ਼ਦ ਦੀ ਗੱਲ ਹੋਵੇ। ਜੇ ਉਥੇ ਅਜਿਹੀ ਗੱਲ ਹੁੰਦੀ ਹੈ ਤਾਂ ਉਸ ਨੂੰ ਜ਼ਰੂਰ ਸੁਣੀਏ। ਆਪਣੀ ਜ਼ਿੰਦਗੀ ਵਿਚ ਕਮਾਉਣ ਦਾ ਯਤਨ ਕਰੀਏ। ਗੁਰਮੁਖੋ ! ਔਗੁਣਾਂ ਨਾਲ ਕਦੀ ਕਿਸੇ ਦਾ ਪਾਰ ਉਤਾਰਾ ਨਹੀਂ ਹੋਇਆ। ਜਿਸ ਦਿਨ ਵੀ ਕੋਈ ਤਰਿਆ ਹੈ, ਗੁਣਾਂ ਕਰਕੇ ਹੀ ਤਰਿਆ ਹੈ। ਔਗੁਣ ਪੱਥਰ ਹਨ ਤੇ ਗੁਣ ਬੇੜੀ ਹੈ। ਗਲ ਵਿਚ ਪੱਥਰ ਬੰਨ੍ਹੇ ਹੋਣਗੇ ਤਾਂ ਬੰਦਾ ਡੁੱਬੇਗਾ। ਬੇੜੀ ਵਿਚ ਬੈਠਾ ਹੋਵੇਗਾ ਤਾਂ ਤਰੇਗਾ। ਸਤਿਗੁਰੂ ਬਖ਼ਸ਼ਿਸ਼ ਕਰੇ। ਰੋਜ਼ ਅਰਦਾਸ ਕਰੀਏ ਮਾਲਕ ! ਉਹ ਮਿਲਾ, ਜਿਸ ਦੇ ਕੋਲੋਂ ਤੇਰੇ ਗੁਣਾਂ ਦੀ ਮਹਿਕ ਆਵੇ। ਗੁਣਾਂ ਦਾ ਗਾਹਕ ਬਣਦਿਆਂ-

ਬਣਦਿਆਂ ਜੇ ਇਹ ਸੋਚੇ ਕਿ ਮੈਂ ਬਹੁਤ ਔਗੁਣਾਂ ਨਾਲ ਭਰਿਆ ਹਾਂ ਤਾਂ ਧੰਨ ਗੁਰੂ ਨਾਨਕ ਸਾਹਿਬ ਦਾ ਉਹ ਬਚਨ ਯਾਦ ਕਰੋ। ਕਹਿਣ ਲੱਗੇ ਕਿ ਯਕੀਨ ਕਰ।

*ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥*

(ਜਪੁ ਜੀ ਸਾਹਿਬ)

ਨਿਰਗੁਣਾਂ ਨੂੰ ਗੁਣ ਦੇ ਦਿੰਦਾ ਹੈ ਤੇ ਗੁਣਵੰਤਿਆਂ ਨੂੰ ਹੋਰ ਗੁਣ ਬਖ਼ਸ਼ਦਾ ਹੈ। ਸਭ ਤੋਂ ਵੱਡਾ ਗੁਣ ਹੈ ਸਚਾਈ ਦੀ ਸਾਂਝ, ਨਾਮ ਦੀ ਸਾਂਝ, ਬੰਦਗੀ ਦੀ ਸਾਂਝ ਤੇ ਗੁਰੂ ਦੇ ਸ਼ਬਦ ਦੀ ਸਾਂਝ। ਸਤਿਗੁਰੂ ਕ੍ਰਿਪਾ ਕਰਨ, ਇਹੋ ਜਿਹੀ ਭਾਵਨਾ ਸਾਡੇ ਕਹਿਣ ਵਾਲਿਆਂ ਦੇ ਅੰਦਰ ਵੀ ਪੈਦਾ ਹੋ ਜਾਏ। ਪ੍ਰਮਾਤਮਾ ਦੇ ਘਰ ਕੋਈ ਵੀ ਆਵੇ, ਇਥੇ ਕਿਸੇ ਕੋਲੋਂ ਵੀ ਉਸ ਦੀ ਜਾਤ, ਉਸ ਦਾ ਰੰਗ, ਉਸ ਦਾ ਕਾਰੋਬਾਰ ਨਹੀਂ ਪੁੱਛਿਆ ਜਾਂਦਾ। ਸਤਿਗੁਰੂ ਰਹਿਮਤ ਕਰਨ। ਅਸੀਂ ਵੀ ਗੁਣਾਂ ਨੂੰ ਧਾਰਨ ਕਰਨ ਦਾ ਯਤਨ ਕਰੀਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਰਾਮੁ ਸਿਮਰਿ ਰਾਮੁ ਸਿਮਰਿ
# ਇਹੈ ਤੇਰੈ ਕਾਜਿ ਹੈ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਜੀ ਨੇ ਕਿਹਾ ਹੈ ਕਿ ਹੇ ਇਨਸਾਨ ! ਤੇਰੇ ਅਸਲੀ ਕੰਮ ਆਉਣ ਵਾਲਾ ਜੇਕਰ ਕੋਈ ਹੈ ਤਾਂ ਉਹ ਕੇਵਲ ਪ੍ਰਮਾਤਮਾ ਹੀ ਹੈ। ਜਿਸ ਨੇ ਤੇਰੇ ਕੰਮ ਆਉਣਾ ਹੈ, ਤੂੰ ਉਸ ਮਾਲਕ ਨੂੰ ਦਿਨ ਰਾਤ ਯਾਦ ਕਰ :-

*ਰਾਮ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ॥*

(ਅੰਗ ੧੩੫੨)

ਮਨੁੱਖ ਆਮ ਤੌਰ 'ਤੇ ਜੋ ਚੀਜ਼ ਉਸ ਦੇ ਭਵਿੱਖ ਵਿਚ ਕੰਮ ਆਉਣ ਵਾਲੀ ਹੋਵੇ, ਉਸ ਦੇ ਨਾਲ ਆਪਣਾ ਲਗਾਵ ਬਣਾ ਕੇ ਰੱਖਦਾ ਹੈ। ਜੇ ਇਸ ਨੂੰ ਪਤਾ ਹੈ ਕਿ ਆਉਣ ਵਾਲੇ ਸਮੇਂ ਵਿਚ ਮੇਰੇ ਪਰਿਵਾਰ ਲਈ ਜ਼ਿੰਦਗੀ ਬਤੀਤ ਕਰਨ ਲਈ ਕੋਈ ਟਿਕਾਣਾ ਚਾਹੀਦਾ ਹੈ ਤਾਂ ਜਿਹੜੀ ਚੀਜ਼ ਕੱਲ ਨੂੰ ਕੰਮ ਆਉਣੀ ਹੈ, ਇਹ ਉਸ ਭਵਿੱਖ ਨੂੰ ਸੋਚ ਕੇ ਕਿਸੇ ਨਾ ਕਿਸੇ ਟਿਕਾਣੇ ਦੀ ਖੋਜ ਵਿਚ ਨਿਕਲਦਾ ਹੈ। ਜਦੋਂ ਇਸ ਨੂੰ ਕੋਈ ਘਰ, ਕੋਈ ਟਿਕਾਣਾ ਮਿਲ ਜਾਏ ਤਾਂ ਫਿਰ ਇਹ ਕਹਿੰਦਾ ਹੈ ਕਿ ਮੈਂ ਇੰਨਾ ਕੁ ਪ੍ਰਬੰਧ ਕਰ ਲਿਆ ਹੈ ਕਿ ਮੇਰੇ ਆਉਣ ਵਾਲੇ ਭਵਿੱਖ ਲਈ ਮੈਨੂੰ ਕੋਈ ਚਿੰਤਾ ਨਹੀਂ। ਇਸ ਘਰ ਵਿਚ ਮੇਰੀ ਜ਼ਿੰਦਗੀ ਬੜੀ ਸੌਖੀ ਬਤੀਤ ਹੋ ਸਕਦੀ ਹੈ। ਇਸ ਦਾ ਮਤਲਬ ਹੈ ਕਿ ਇਸ ਸਰੀਰ ਨੂੰ ਰਹਿਣ ਲਈ ਘਰ ਦੀ ਜ਼ਰੂਰਤ ਹੈ। ਘਰ ਨੇ ਕੰਮ ਆਉਣਾ ਹੈ। ਜਿਹੜੀ ਚੀਜ਼ ਕੰਮ ਆਉਣੀ ਹੈ, ਉਸ ਦਾ ਦਿਨ ਰਾਤ ਅਜੇ ਅੰਦਰ ਚਿੰਤਨ ਚੱਲ ਰਿਹਾ ਹੈ। ਘਰ ਬਣਾਉਣ ਤੋਂ ਪਹਿਲਾਂ ਸਾਡੇ ਮਨ ਵਿਚ ਇਕੋ ਚਿੰਤਨ ਚੱਲਦਾ ਹੈ ਕਿ ਬਸ ਇਕੋ ਮੇਰਾ ਨਿਸ਼ਾਨਾ ਹੈ ਕਿ ਮੇਰਾ ਘਰ ਬਣ ਜਾਏ।

ਇਨਸਾਨ ਬਿਜ਼ਨਸ ਕਰਦਾ ਹੈ ਤਾਂ ਉਸ ਦੇ ਵਿਚੋਂ ਵੀ ਉਸ ਨੂੰ ਘਰ ਨਜ਼ਰ ਆਉਂਦਾ ਹੈ। ਜੇਕਰ ਚਾਰ ਪੈਸੇ ਇਕੱਠੇ ਹੁੰਦੇ ਹਨ, ਜੇਕਰ ਕਿਤੇ ਚਾਰ ਸੱਜਣਾਂ ਵਿਚ ਬੈਠਦਾ ਹੈ ਤਾਂ ਉਥੇ

ਗੱਲਬਾਤ ਕਰਦਿਆਂ ਵੀ ਆਪਣੇ ਘਰ ਦੀ ਗੱਲ ਜ਼ਰੂਰ ਕਰੇਗਾ ਕਿ ਹੁਣ ਮੇਰੀ ਇਕੋ ਚਿੰਤਾ ਹੈ ਕਿ ਮੇਰਾ ਘਰ ਬਣ ਜਾਏ। ਜਿਸ ਚੀਜ਼ ਵੱਲ ਆਦਮੀ ਦਾ ਲਗਾਵ ਹੋ ਜਾਏ, ਕੰਮ ਵਿਚੋਂ ਵੀ ਉਸ ਨੂੰ ਘਰ ਦਿੱਸਦਾ ਹੈ, ਮਿੱਤਰਾਂ ਸੱਜਣਾਂ ਦੀ ਗੱਲਬਾਤ ਵਿਚ ਵੀ ਉਸ ਨੂੰ ਘਰ ਚੇਤੇ ਆਉਂਦਾ ਹੈ। ਕਈ ਵਾਰੀ ਉਹ ਇਕਾਂਤ ਵਿਚ ਬੈਠਦਾ ਹੈ ਤਾਂ ਆਪਣੇ ਘਰ ਬਣਾਉਣ ਦੇ ਸੁਪਨੇ ਹੀ ਖ਼ਿਆਲਾਂ ਵਿਚ ਸੰਜੋਣ ਲੱਗਦਾ ਹੈ। ਇਸ ਦਾ ਮਤਲਬ ਇਹ ਹੈ ਕਿ ਜਿਸ ਨੂੰ ਇਸ ਨੇ ਮਕਸਦ ਬਣਾਇਆ ਹੋਇਆ ਹੈ, ਬੈਠਦਿਆਂ, ਉਠਦਿਆਂ, ਚੱਲਦਿਆਂ ਸਿਰਫ ਇਸ ਦੇ ਅੰਦਰ ਉਸੇ ਦਾ ਹੀ ਚਿੰਤਨ ਚੱਲਦਾ ਹੈ।

ਉਸ ਤੋਂ ਬਾਅਦ ਅਸੀਂ ਦੇਖਦੇ ਹਾਂ ਕਿ ਉਸ ਨੂੰ ਇਹ ਵੀ ਪਤਾ ਹੈ ਕਿ ਮੇਰਾ ਪਰਿਵਾਰ ਵੱਡਾ ਹੈ ਤੇ ਮੈਂ ਆਪਣੇ ਪਰਿਵਾਰ ਲਈ ਕੁਝ ਨਾ ਕੁਝ ਇਕੱਠਾ ਕਰਨਾ ਹੈ। ਇਨਸਾਨ ਸੰਘਰਸ਼ ਕਰਦਾ ਹੈ ਕਿ ਚਾਰ ਪੈਸੇ ਇਕੱਠੇ ਹੋ ਜਾਣ ਤੇ ਮੇਰਾ ਆਉਣ ਵਾਲਾ ਭਵਿੱਖ ਸੋਹਣਾ ਬਤੀਤ ਹੋ ਜਾਏ। ਇਕੱਲਾ ਇਹੀ ਨਹੀਂ, ਇਨਸਾਨ ਆਪਣੇ ਆਉਣ ਵਾਲੇ ਭਵਿੱਖ ਲਈ ਕੋਈ ਨਾ ਕੋਈ ਉੱਦਮ ਕਰੀ ਜਾ ਰਿਹਾ ਹੈ ਤੇ ਸਮਾਂ ਆਉਂਦਾ ਹੈ ਤਾਂ ਕਹਿੰਦਾ ਹੈ ਕਿ ਦੇਖੋ, ਇਹ ਕੰਮ ਮੈਂ ਕੀਤਾ ਹੈ ਤਾਂ ਅੱਜ ਮੈਂ ਸੁੱਖੀ ਹਾਂ। ਮਹਾਰਾਜ ਕਹਿੰਦੇ ਹਨ ਮਨਾ ! ਤੂੰ ਆਪਣੇ ਸਰੀਰ ਅਤੇ ਪਰਿਵਾਰ ਲਈ ਘਰ ਬਣਾਉਣ ਲਈ ਚਿੰਤਾਤੁਰ ਹੈਂ। ਤੂੰ ਚਾਰ ਦਿਨ ਜ਼ਿੰਦਗੀ ਦੇ ਜੀਉਣ ਲਈ ਚਾਰ ਪੈਸੇ ਇਕੱਠੇ ਕਰਨ ਲਈ ਵੀ ਚਿੰਤਾਤੁਰ ਹੈਂ। ਤੂੰ ਬੱਚਿਆਂ ਦੇ ਸੁੱਖ ਲਈ ਦਿਨ ਰਾਤ ਮਿਹਨਤ ਮੁਸ਼ੱਕਤ ਕਰਦਾ ਹੈਂ ਪਰ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਠੀਕ ਹੈ, ਜੀਊਂਦੇ ਜੀਅ ਇਹ ਹਰ ਚੀਜ਼ ਤੇਰੇ ਸਰੀਰ ਲਈ ਸਹਾਈ ਹੋ ਸਕਦੀ ਹੈ, ਪਰ ਹੇ ਇਨਸਾਨ ! ਉਸ ਪਰੀਪੂਰਨ ਪ੍ਰਮਾਤਮਾ ਦੇ ਨਾਮ ਨੂੰ ਸਿਮਰ, ਕਿਉਂਕਿ ਕੱਲ ਨੂੰ ਜਦੋਂ ਤਨ ਛੱਡ ਕੇ ਤੂੰ ਇਸ ਸੰਸਾਰ ਤੋਂ ਤੁਰਨਾ ਹੈ ਤਾਂ ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਜਿਨ੍ਹਾਂ ਨੂੰ ਤੂੰ ਭਵਿੱਖ ਸਮਝੀ ਬੈਠਾ ਹੈਂ, ਇਹਨਾਂ ਵਿਚੋਂ ਕੋਈ ਵੀ ਚੀਜ਼ ਤੇਰਾ ਸਾਥ ਨਹੀਂ ਦੇਵੇਗੀ। ਕੀ ਤੂੰ ਅਸਲੀ ਚੀਜ਼ ਆਪਣੇ ਭਵਿੱਖ ਲਈ ਇਕੱਠੀ ਕੀਤੀ ਹੈ ? ਹਜ਼ੂਰ ਕਹਿੰਦੇ ਹਨ, ਪਰੀਪੂਰਨ ਪ੍ਰਮਾਤਮਾ ਜੀ ਦਾ ਨਾਮ ਹੀ ਕੰਮ ਆਉਣ ਵਾਲਾ ਹੈ, ਬਾਕੀ ਕੋਈ ਵੀ ਚੀਜ਼ ਅਜਿਹੀ ਨਹੀਂ ਜਿਹੜੀ ਸਰੀਰ ਤੋਂ ਬਾਅਦ ਸਾਡੀ ਆਤਮਾ ਦਾ ਸਾਥ ਦੇ ਸਕੇ। ਕੇਵਲ ਇਕ ਨਾਮ ਹੀ ਹੈ, ਜਿਹੜਾ ਸਾਡੇ ਕੰਮ ਆਏਗਾ।

ਗੁਰੂ ਗ੍ਰੰਥ ਸਾਹਿਬ ਵਿਚ ਇਕ ਤੁੱਕ ਹੈ ਜਿਹੜੀ ਮਾਇਆ ਦੀ ਪ੍ਰੀਭਾਸ਼ਾ ਨੂੰ ਨਿਰਧਾਰਿਤ ਕਰਦੀ ਹੈ। ਜਿਹੜੀ ਇਕ ਖਿਨ ਵਿਚ ਦੱਸ ਦਿੰਦੀ ਹੈ ਕਿ ਐ ਇਨਸਾਨ ! ਤੇਰੇ ਵਿਚ ਮਾਇਆ ਕਿਸ ਢੰਗ ਨਾਲ ਵਰਤਦੀ ਪਈ ਹੈ। ਗੁਰੂ ਸਾਹਿਬ ਨੇ ਕਿਹਾ ਕਿ ਮਾਇਆ ਦਾ ਸਾਥ ਛੱਡ ਕੇ ਤੂੰ ਪ੍ਰਮਾਤਮਾ ਦੀ ਸ਼ਰਨ ਵਿਚ ਪੈ ਜਾ ਤੇ ਜਿੰਨਾ ਵੀ ਸਾਜ਼ੋ ਸਾਮਾਨ ਤੂੰ ਬਾਹਰ ਦੇਖ ਰਿਹਾ ਹੈਂ, ਸੱਚਾਈ ਇਹ ਹੈ ਕਿ ਇਹ ਦਿੱਸਦਾ ਹੋਇਆ ਸਾਜ਼ੋ ਸਾਮਾਨ ਸਭ ਝੂਠਾ ਹੈ, ਇਸ ਵਿਚੋਂ ਕਿਸੇ ਚੀਜ਼ ਨੇ ਟਿਕੇ ਨਹੀਂ ਰਹਿਣਾ। ਮਨ ਵਿਚ ਖ਼ਿਆਲ ਆਵੇਗਾ ਕਿ ਇਸ ਦਾ ਮਤਲਬ

ਇਹ ਹੈ ਕਿ ਅਸੀਂ ਜਿਹੜਾ ਕੰਮਕਾਰ ਕਰਦੇ ਹਾਂ, ਅੱਜ ਤੋਂ ਬਾਅਦ ਇਹ ਛੱਡ ਦੇਈਏ ? ਕੋਈ ਇਨਸਾਨ ਨੌਕਰੀ ਕਰ ਰਿਹਾ ਹੈ, ਕੀ ਉਹ ਨੌਕਰੀ ਛੱਡ ਦੇਵੇ ? ਮਹਾਰਾਜ ਕਹਿੰਦੇ ਹਨ, ਮਾਇਆ ਦਾ ਸੰਗ ਤਿਆਗਣ ਤੋਂ ਭਾਵ ਉਸ ਖ਼ਿਆਲ ਦਾ ਤਿਆਗ ਕਰ ਦੇ ਜਿਸ ਖ਼ਿਆਲ ਦੇ ਆਇਆਂ ਤੈਨੂੰ ਪ੍ਰਮਾਤਮਾ ਦੀ ਯਾਦ ਵਿਸਰ ਜਾਂਦੀ ਹੈ। ਗੁਰੂ ਤੇਗ਼ ਬਹਾਦਰ ਜੀ ਦਾ ਬਚਨ ਹੈ :-

*ਏਹ ਮਾਇਆ ਜਿਤੁ ਹਰਿ ਵਿਸਰੈ*

ਜਿਸ ਚੀਜ਼ ਨਾਲ, ਜਿਸ ਖ਼ਿਆਲ ਨਾਲ, ਜਿਸ ਗੁਣ ਦੇ ਨਾਲ ਵੀ ਤੇਰੇ ਅੰਦਰ ਹਿੰਸਾ ਪੈਦਾ ਹੁੰਦੀ ਪਈ ਹੈ, ਉਸ ਖ਼ਿਆਲ ਨੂੰ ਅੰਦਰੋਂ ਕੱਢ ਦੇ। ਕਹਿਣ ਲੱਗੇ, ਜਿਸ ਨਾਲ ਪ੍ਰਮਾਤਮਾ ਦੀ ਯਾਦ ਭੁੱਲ ਜਾਏ, ਉਸ ਚੀਜ਼ ਨੂੰ ਭੁਲਾ ਦੇ।

*ਮੋਹੁ ਉਪਜੈ ਭਾਉ ਦੂਜਾ ਲਾਇਆ॥*

(ਅੰਗ ੯੨੧)

ਤੇਰੇ ਅੰਦਰ ਮਮਤਾ ਪੈਦਾ ਹੋਵੇ ਤੇ ਆਪਣੀ ਹੰਗਤਾ ਪ੍ਰਫੁੱਲਿਤ ਹੋਵੇ, ਉਸ ਨੂੰ ਭੁੱਲ ਜਾ। ਕੋਈ ਵੀ ਬਚਨ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਹੈ, ਪਹਿਲਾਂ ਆਪਣੇ ਸਰੀਰ 'ਤੇ ਹੰਡਾ ਕੇ ਸਾਨੂੰ ਸਮਝਾਇਆ ਹੈ। ਅਸੀਂ ਸ਼ਹਿਰ ਵਿਚ ਰਹਿੰਦੇ ਹਾਂ। ਉਸ ਸ਼ਹਿਰ ਵਿਚ ਇਕ ਮੁਹੱਲਾ ਹੈ। ਉਹ ਮੁਹੱਲੇ ਦੀ ਇਕ ਗਲੀ ਵਿਚ ਸਾਡਾ ਛੋਟਾ ਜਿਹਾ ਘਰ ਹੈ। ਇਸ ਸ਼ਹਿਰ ਵਿਚ ਇਸ ਘਰ ਦੀ ਕਿੰਨੀ ਕੁ ਅਹਿਮੀਅਤ ਹੈ। ਪਤਾ ਨਹੀਂ ਇਸ ਘਰ ਤੋਂ ਵੱਡੇ ਹੋਰ ਘਰ ਕਿੰਨੇ ਹੋਣਗੇ ਸ਼ਹਿਰ ਵਿਚ। ਪਰ ਮਹਾਰਾਜ ਕਹਿੰਦੇ ਹਨ ਕਿ ਤੂੰ ਘਰ ਤੋਂ ਵੀ ਅੱਗੇ ਨਿਕਲ, ਸ਼ਹਿਰ ਤੋਂ ਵੀ ਅੱਗੇ ਚੱਲ। ਤੂੰ ਇਸ ਪੂਰੀ ਧਰਤੀ ਨੂੰ ਵੀ ਇਕੱਲਾ ਛੱਡ ਦੇ। ਸੱਚ ਇਹ ਹੈ ਕਿ ਜਿਸ ਘਰ ਵਿਚ ਤੂੰ ਟਿਕਿਆ ਹੈਂ, ਸਮਝ ਲੈ ਇਹ ਸਦੀਵ ਕਾਲ ਰਹਿਣ ਵਾਲਾ ਹੈ। ਪਰ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਮੈਂ ਸਮੁੱਚੀ ਸ੍ਰਿਸ਼ਟੀ ਦੀ ਗੱਲ ਕਰਦਾ ਹਾਂ ਕਿ ਜਿੰਨਾ ਵੀ ਸੰਸਾਰ ਹੈ, ਇਸ ਦੀ ਸਿਰਫ਼ ਇੰਨੀ ਕੁ ਹਸਤੀ ਹੈ ਜਿਵੇਂ ਪਾਣੀ ਦਾ ਬੁਲਬੁਲਾ ਹੈ। ਇਸ ਤੋਂ ਵੱਧ ਇਸ ਦੀ ਕੋਈ ਵੀ ਹਸਤੀ ਨਹੀਂ। ਇਥੇ ਮਹਾਰਾਜ ਜੀ ਨੇ ਇਕੱਲਾ ਘਰ ਨਹੀਂ ਕਿਹਾ, ਪੂਰਾ ਸੰਸਾਰ ਕਹਿ ਦਿੱਤਾ। ਹੁਣ ਸੰਸਾਰ ਤੇ ਪਾਣੀ ਦਾ ਬੁਲਬੁਲਾ :-

*ਜੈਸੇ ਜਲ ਤੇ ਬੁਦਬੁਦਾ*

ਜਿਸ ਘਰ ਦੀ ਤੂੰ ਗੱਲ ਕਰਦਾ ਹੈਂ, ਉਸ ਘਰ ਦੀ ਗਿਣਤੀ ਛੱਡ, ਤੂੰ ਪੂਰੇ ਸੰਸਾਰ ਵੱਲ ਦੇਖ। ਜਿਵੇਂ ਪਾਣੀ ਦਾ ਬੁਲਬੁਲਾ ਹੈ, ਇਸ ਤਰ੍ਹਾਂ ਹੀ ਸੰਸਾਰ ਹੈ।

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥* (ਅੰਗ ੧੪੨੭)

ਜਿਵੇਂ ਇਕ ਪਾਣੀ ਦਾ ਬੁਲਬੁਲਾ ਪੈਦਾ ਹੁੰਦਾ ਹੈ ਤੇ ਇਕ ਖਿਨ ਵਿਚ ਉਹ ਬਿਨਸ

ਜਾਂਦਾ ਹੈ। ਉਸ ਦੇ ਪੈਦਾ ਹੋਣ ਦਾ ਕਾਰਨ ਸਿਰਫ਼ ਹਵਾ ਹੈ। ਪਾਣੀ ਵਿਚ ਹਵਾ ਭਰੀ ਜਾਏ ਤਾਂ ਬੁਲਬਲੇ ਦਾ ਜਨਮ ਹੁੰਦਾ ਹੈ। ਹਵਾ ਵਿਚੋਂ ਨਿਕਲ ਜਾਏ ਤਾਂ ਬੁਲਬੁਲੇ ਦਾ ਖ਼ਾਤਮਾ ਹੋ ਜਾਂਦਾ ਹੈ। ਮਹਾਰਾਜ ਕਹਿੰਦੇ ਹਨ, ਸੰਸਾਰ ਪਾਣੀ ਦਾ ਬੁਲਬੁਲਾ ਹੈ। ਉਸ ਨੇ ਆਪਣਾ ਹੁਕਮ ਰੂਪੀ ਹਵਾ ਉਸ ਵਿਚ ਟਿਕਾਈ ਹੈ ਤੇ ਜਿਸ ਦਿਨ ਉਸ ਨੇ ਹਵਾ ਖਿੱਚ ਲਈ, ਸੱਚਾਈ ਇਹ ਹੈ ਕਿ ਇਸ ਬੁਲਬੁਲੇ ਦਾ ਨਾਮੋ ਨਿਸ਼ਾਨ ਹੀ ਖ਼ਤਮ ਹੋ ਜਾਏਗਾ।

*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥* (ਅੰਗ ੧੪੨੭)

ਕਹਿੰਦੇ ਹਨ, ਮੇਰੇ ਮਿੱਤਰ ! ਤੂੰ ਧਿਆਨ ਨਾਲ ਸੁਣ। ਇਹ ਜਗਤ ਪਾਣੀ ਦਾ ਬੁਲਬੁਲਾ ਹੈ ਤੇ ਤੂੰ ਕਿਸ ਚੀਜ਼ ਦਾ ਮਾਣ ਕਰਦਾ ਹੈਂ ? ਦੂਜਾ ਬਚਨ ਮਹਾਰਾਜ ਜੀ ਨੇ ਕਿਹਾ :-

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*
*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥*

(ਅੰਗ ੧੪੨੭)

ਜਿਵੇਂ ਇਕ ਬਾਜ਼ੀਗਰ ਬਾਜ਼ੀ ਪਾਉਂਦਾ ਹੈ ਤੇ ਕੀ ਚੁਰੱਸਤੇ ਉੱਪਰ ਖਲੋਤਾ ਸਾਰਾ ਸਾਮਾਨ ਉਸ ਦਾ ਆਪਣਾ ਹੈ ? ਉਹ ਆਪਣੀ ਕਲਾ ਨਾਲ ਕਿੰਨਾ ਕੁਝ ਸਾਡੀਆਂ ਅੱਖਾਂ ਨੂੰ ਦਿਖਾਉਂਦਾ ਹੈ। ਉਹ ਬਰਤਨ, ਬਸਤਰ, ਕੀਮਤੀ ਵਸਤੂਆਂ ਇਥੋਂ ਤੱਕ ਕਿ ਆਦਮੀ ਖਲੋਤੇ ਹੋਣ ਤੇ ਆਪਣੀ ਕਲਾ ਨਾਲ ਉਹ ਬੰਦੇ ਦੇ ਹੱਥਾਂ ਵਿਚੋਂ ਰੁਪਈਆਂ ਦੀ ਬਰਸਾਤ ਕਰਾਉਣ ਲੱਗ ਪੈਂਦਾ ਹੈ। ਮਹਾਰਾਜ ਕਹਿੰਦੇ ਹਨ, ਜਿਹੜੇ ਵੀ ਲੋਕ ਤਮਾਸ਼ਾ ਦੇਖਦੇ ਪਏ ਹਨ, ਉਹ ਤਮਾਸ਼ਾ ਦਿਖਾਉਣ ਵਾਲਾ ਮਦਾਰੀ ਤਾਂ ਕੁਝ ਨਹੀਂ, ਜੇ ਉਸ ਦੇ ਪੱਲੇ ਕੁਝ ਹੋਵੇ ਤਾਂ ਬਾਅਦ ਵਿਚ ਮੰਗਣ ਕਿਉਂ ਲੱਗ ਪਵੇ। ਮਹਾਰਾਜ ਕਹਿੰਦੇ ਹਨ, ਭਾਈ, ਜਿਵੇਂ ਇਕ ਬਾਜ਼ੀਗਰ ਦੀ ਖੇਡ ਵਿਚ ਬਾਜ਼ੀਗਰ ਦਾ ਕੁਝ ਨਹੀਂ, ਇਸੇ ਤਰ੍ਹਾਂ ਮਨਾ ! ਜਿੰਨਾ ਮਰਜ਼ੀ ਵਿਸਥਾਰ ਕਰ ਲਈਂ, ਸੱਚਾਈ ਇਹ ਹੈ ਕਿ ਤੇਰਾ ਆਪਣਾ ਕੁਝ ਵੀ ਨਹੀਂ। ਇਥੋਂ ਤੱਕ ਕਿ ਜਿਸ ਸਰੀਰ ਦੀ ਖ਼ਾਤਰ ਤੂੰ ਕਰ ਰਿਹਾ ਹੈਂ, ਤੇਰਾ ਸਰੀਰ ਵੀ ਆਪਣਾ ਨਹੀਂ। ਮਹਾਰਾਜ ਨੇ ਕਿਹਾ :-

*ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥*
*ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ॥*

(ਅੰਗ ੧੪੨੯)

ਇਕ ਸੁਪਨਾ, ਦੂਜਾ ਬੁਲਬੁਲਾ, ਤੀਸਰਾ ਬਾਜ਼ੀਗਰ ਦੀ ਖੇਡ ਅਤੇ ਚੌਥਾ ਮਹਾਰਾਜ ਜੀ ਨੇ ਕਿਹਾ, ਜਿਵੇਂ ਰੇਤ ਦੀ ਦੀਵਾਰ ਹੈ। ਰੇਤ ਦੀ ਦੀਵਾਰ ਕਿੰਨਾ ਕੁ ਸਮਾਂ ਕੱਢ ਸਕੇਗੀ ? ਇਕੱਲੀ ਰੇਤ ਦੀ ਦੀਵਾਰ ਖੜੀ ਕਰਾਂਗੇ ਤਾਂ ਦੋ ਦਿਨ ਦੀ ਗੱਲ ਤਾਂ ਬਹੁਤ ਦੂਰ ਹੈ, ਗਿੱਲੀ

ਰੇਤ ਤਾਂ ਖੜੀ ਹੋ ਸਕਦੀ ਹੈ। ਥੋੜੀ ਜਿਹੀ ਤੇਜ਼ ਹਵਾ ਚੱਲੇ, ਸੂਰਜ ਦੀਆਂ ਤੇਜ਼ ਕਿਰਨਾਂ ਪੈਣ ਅਤੇ ਸੁੱਕਣ ਦੀ ਦੇਰ ਹੈ ਕਿ ਦੀਵਾਰ ਆਪਣੇ ਆਪ ਖ਼ਤਮ ਹੋ ਜਾਏਗੀ। ਪਰ ਮਨ ਵਿਚ ਆਇਆ ਕਿ ਜੇ ਰੇਤ ਵਿਚ ਕਿਤੇ ਸੀਮੈਂਟ ਰਲ ਜਾਏ ਤਾਂ ਉਹ ਦੀਵਾਰ ਸਦੀਆਂ ਤੱਕ ਖੜੀ ਰਹਿ ਸਕਦੀ ਹੈ। ਇਕੱਲੀ ਹਉਮੈਂ ਤੇ ਇਕੱਲੀ ਮੈਂ ਮੇਰੀ ਦੇ ਸਹਾਰੇ ਮਾਇਆ ਦੀ ਦੀਵਾਰ ਖੜੀ ਕਰੇਂਗਾ ਤਾਂ ਉਹ ਅੱਜ ਜਾਂ ਕੱਲ ਨੂੰ ਖ਼ਤਮ ਹੋ ਜਾਏਗੀ। ਜੇ ਪ੍ਰਮਾਤਮਾ ਦਾ ਨਾਮ ਲੈ ਲਵੇਂ ਤਾਂ ਸੱਚ ਜਾਣੀਂ, ਤੇਰੇ ਕਮਾਏ ਹੋਏ ਚਾਰ ਟਕੇ ਵੀ ਆਉਣ ਵਾਲੀਆਂ ਪੀੜੀਆਂ ਦਾ ਭਲਾ ਕਰਨਗੇ।

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਬਿਰਹਾ ਦੇ ਵਿਚ ਤੇ ਨਾਮ ਵਿਚ ਭਿੱਜੇ ਹੋਏ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਗੁਰੂ ਬਣਨ ਤੋਂ ਪਹਿਲਾਂ ਜ਼ਿਆਦਾ ਕਿਸੇ ਨਾਲ ਬੋਲਦੇ ਨਹੀਂ। ਜ਼ਿਆਦਾ ਲੋਕਾਂ ਵਿਚ ਮਿਲਦੇ ਜੁਲਦੇ ਨਹੀਂ। ਖ਼ਾਮੋਸ਼ ਰਹੇ ਹਨ ਤੇ ਹਰ ਸਮੇਂ ਉਹਨਾਂ ਵਿਚ ਪਰੀਪੂਰਨ ਪ੍ਰਮਾਤਮਾ ਦੀ ਯਾਦ ਅਤੇ ਉਸ ਦਾ ਸਿਮਰਨ ਹੀ ਚੱਲਦਾ ਹੈ। ਗੁਰੂ ਤੇਗ਼ ਬਹਾਦਰ ਜੀ ਦਾ ਆਗਮਨ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਅੰਮ੍ਰਿਤ ਵੇਲੇ ਹੋਇਆ ਸੀ। ਗੁਰੂ ਹਰਿਗੋਬਿੰਦ ਸਾਹਿਬ ਹਰਿਮੰਦਰ ਸਾਹਿਬ ਆਸਾ ਦੀ ਵਾਰ ਦਾ ਕੀਰਤਨ ਸੁਣ ਰਹੇ ਸਨ। ਗੁਰੂ ਕੇ ਮਹਿਲ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਆਗਮਨ ਹੋਇਆ। ਸੇਵਾਦਾਰ ਨੇ ਦੱਸਿਆ, ਮਹਾਰਾਜ ! ਆਪ ਜੀ ਦੇ ਘਰ ਪੁੱਤਰ ਦਾ ਜਨਮ ਹੋਇਆ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਮਹਿਲ ਵਿਚ ਗਏ। ਉਹਨਾਂ ਦੇ ਨਾਲ ਭਾਈ ਬਿਧੀ ਚੰਦ, ਭਾਈ ਜੇਠਾ ਜੀ ਆਦਿਕ ਤੇ ਸਨਮਾਨ ਯੋਗ ਬਾਬਾ ਬੁੱਢਾ ਜੀ ਹਨ। ਜਦੋਂ ਗਏ ਤਾਂ ਮਹਾਰਾਜ ਨੇ ਥੋੜਾ ਜਿਹਾ ਸੀਸ ਝੁਕਾਇਆ। ਇਹ ਹਰ ਇਕ ਇਤਿਹਾਸਕਾਰ ਨੇ ਕਿਹਾ ਹੈ। ਬਾਬਾ ਬਿਧੀ ਚੰਦ ਪ੍ਰਸ਼ਨ ਕਰ ਬੈਠਦੇ ਹਨ ਕਿ ਮਾਲਕ ਜੀ ! ਸਪੁੱਤਰ ਆਪ ਜੀ ਦੇ ਪਹਿਲਾਂ ਵੀ ਹਨ, ਪਰ ਇਸ ਬੱਚੇ ਨੂੰ ਦੇਖ ਕੇ ਆਪ ਨੇ ਸੀਸ ਕਿਉਂ ਝੁਕਾਇਆ ਹੈ ? ਕਹਿਣ ਲੱਗੇ, ਮੇਰਾ ਪੁੱਤਰ ਗ਼ਰੀਬਾਂ ਦੀ ਬਾਂਹ ਫੜਨ ਵਾਲਾ ਤੇ ਮੁਸੀਬਤਾਂ ਵਿਚ ਪਏ ਹੋਇਆਂ ਦੀਆਂ ਮੁਸੀਬਤਾਂ ਦੇ ਬੰਧਨ ਕੱਟਣ ਵਾਲਾ ਹੈ।

ਗੁਰੂ ਜੀ ਕਿਸੇ ਨਾਲ ਜ਼ਿਆਦਾ ਬੋਲਦੇ ਨਹੀਂ। ਬਸ, ਬੈਠੇ ਰਹਿੰਦੇ ਹਨ, ਕਿਸੇ ਨੇ ਤਨ ਦਾ ਬਸਤਰ ਉਤਾਰਿਆ ਪਰ ਖ਼ਾਮੋਸ਼ ਹਨ। ਸੱਚਾਈ ਇਹ ਹੈ ਕਿ ਅਸਲ ਵਿਚ ਇਹ ਤਿਆਰੀ ਹੈ। ਜਿਸਮ ਦਾ ਕੱਪੜਾ ਕੋਈ ਉਤਾਰੇ ਤਾਂ ਅਡੋਲ ਹਨ। ਦਿੱਲੀ ਵਿਚ ਉਹ ਸਮਾਂ ਆਇਆ, ਜਿਸ ਦਿਨ ਤਨ ਰੂਪੀ ਠੀਕਰਾ ਭੰਨਣਾ ਪਿਆ। ਆਪਣੀ ਚਮੜੀ ਨੂੰ ਚਾਦਰ ਬਣਾ ਕੇ ਇਸ ਮਾਨਵਤਾ ਦੀ ਪੱਤ ਢੱਕਣ ਲੱਗੇ। ਸੂਤੀ ਬਸਤਰ ਕੋਈ ਉਤਾਰੇ, ਉਦੋਂ ਵੀ ਅਡੋਲ ਹਨ ਤੇ ਜੇਕਰ ਕੋਈ ਸਰੀਰ ਦੀ ਚਾਦਰ ਉਤਾਰਨ ਲੱਗਾ ਤਾਂ ਗੁਰੂ ਤੇਗ਼ ਬਹਾਦਰ ਫਿਰ ਵੀ ਅਡੋਲ ਹਨ। ਐ ਮਨਾ ! ਮਾਇਆ ਦਾ ਸੰਗ ਛੱਡ ਦੇ ਅਤੇ ਰਾਮ ਦੇ ਚਰਨਾਂ ਨਾਲ ਜੁੜ ਜਾ। ਉਸ ਦੇ ਨਾਲ ਜੁੜ ਕੇ ਹੀ ਸੁੱਖ ਹੈ। ਹਜ਼ੂਰ ਬਾਬਾ ਬਕਾਲਾ ਸਾਹਿਬ ਰਹੇ ਹਨ। ਅਡੋਲਤਾ ਨਾਲ

ਸਿਮਰਨ ਵਿਚ ਭਿੱਜੇ ਹਨ।

ਇਥੇ ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ। ਜਪੁ ਜੀ ਸਾਹਿਬ ਅਸੀਂ ਸਾਰੇ ਪੜ੍ਹਦੇ ਹਾਂ। 38 ਪਉੜੀਆਂ ਹਨ ਜਪੁ ਜੀ ਸਾਹਿਬ ਦੀਆਂ। ਗੁਰਮੁਖੋ ! ਅਠੱਤਵੀਂ ਪਉੜੀ ਹੀ ਸਿੱਖ ਦਾ ਜੀਵਨ ਹੈ। ਜਿਹੜੀ ਅਠੱਤਵੀਂ ਪਉੜੀ ਸੱਚੀ ਸਰਕਾਰ ਨੇ ਪਹਿਲੇ ਜਾਮੇ ਵਿਚ ਕਹੀ, ਉਹੀ ਸਾਡਾ ਸਿਲੇਬਸ ਹੈ। ਜਿਹੜਾ ਬੰਦਾ ਇਸ ਪਉੜੀ ਨੂੰ ਕਮਾ ਗਿਆ, ਸਮਝੋ ਉਹ ਗੁਰੂ ਨਾਨਕ ਦੇ ਘਰ ਦਾ ਸਚਿਆਰ ਸਿੱਖ ਬਣ ਗਿਆ। ਜਿੰਨੀ ਦੇਰ ਤੱਕ ਅੰਦਰ ਦਾ ਜੀਵਨ ਘੜਿਆ ਨਹੀਂ ਜਾਏਗਾ, ਉੱਨੀ ਦੇਰ ਤਕ ਬਾਹਰ ਦੀਆਂ ਗੱਲਾਂ ਦੀ ਗੁਰੂ ਗ੍ਰੰਥ ਸਾਹਿਬ ਦੇ ਘਰ ਵਿਚ ਕੋਈ ਅਹਿਮੀਅਤ ਨਹੀਂ। ਜੀਵਨ ਕਿਵੇਂ ਘੜਿਆ ਜਾਏ ? ਬੀਬੀਆਂ ਭੈਣਾਂ ਆਪਣੇ ਹੱਥਾਂ ਵਿਚ, ਗਲੇ ਵਿਚ ਗਹਿਣੇ ਪਾਉਂਦੀਆਂ ਹਨ। ਮਹਾਰਾਜ ਕਹਿੰਦੇ ਹਨ, ਇਕ ਸੁਨਿਆਰ ਵੀਰ ਨੂੰ ਟਿਕਾਣਾ ਚਾਹੀਦਾ ਹੈ। ਫੇਰੀ ਲਾਉਂਦਿਆਂ ਸੋਨਾ ਨਹੀਂ ਘੜਿਆ ਜਾਂਦਾ। ਮਹਾਰਾਜ ਕਹਿੰਦੇ ਹਨ, ਸਭ ਤੋਂ ਪਹਿਲੀ ਗੱਲ ਕਿ ਜਿਵੇਂ ਸੋਨਾ ਘੜਨ ਵਾਲੇ ਨੇ ਆਪਣਾ ਟਿਕਾਣਾ ਲੱਭ ਲਿਆ ਹੈ, ਇਵੇਂ ਹੀ ਜੇ ਤੂੰ ਜੀਵਨ ਨੂੰ ਘੜਨਾ ਚਾਹੁੰਦਾ ਹੈਂ ਤਾਂ :-

*ਜਤੁ ਪਾਹਾਰਾ*

ਬਾਬਾ ਜੀ ਨੇ ਕਿਹਾ ਕਿ ਜੇ ਮੇਰੇ ਘਰ ਵਿਚ ਪ੍ਰਵਾਨ ਹੋਣਾ ਹੈ ਤਾਂ ਤੇਰਾ ਕਰੈਕਟਰ ਉੱਚਾ ਹੋਣਾ ਚਾਹੀਦਾ ਹੈ। ਜਤ ਦਾ ਅਰਥ ਹੈ ਇੰਦਰੀਆਂ ਨੂੰ, ਵਾਸ਼ਨਾਵਾਂ ਨੂੰ ਰੋਕਣਾ। ਆਪਣੀ ਜ਼ਿੰਦਗੀ ਵਿਚ ਅੰਦਰ ਦਾ ਮੁਕਾਮ ਬਣਾ ਆਪਣੀਆਂ ਇੰਦਰੀਆਂ ਨੂੰ ਰੋਕਣਾ। ਇਹ ਰੁਕਣਗੀਆਂ ਗੁਰੂ ਦੇ ਸ਼ਬਦ ਨਾਲ। ਹੁਣ ਉਥੇ ਬੈਠਣ ਲਈ ਸੁਨਿਆਰ ਕਿਹੜਾ ਹੈ ? ਮਹਾਰਾਜ ਕਹਿੰਦੇ ਹਨ, ਉਹ ਚਾਹੀਦਾ ਹੈ ਧੀਰਜ।

*ਧੀਰਜੁ ਸੁਨਿਆਰ॥*

*ਅਹਰਣਿ ਮਤਿ*

ਜਿਵੇਂ ਅਹਿਰਣ ਦੇ ਉੱਪਰ ਰੱਖ ਕੇ ਸੋਨਾ ਘੜਿਆ ਜਾਂਦਾ ਹੈ, ਇਵੇਂ ਹੀ ਤੂੰ ਆਪਣੀ ਮੱਤ ਨੂੰ ਘੜ।

*ਵੇਦੁ ਹਥੀਆਰੁ॥*

ਗੁਰੂ ਦੇ ਗਿਆਨ ਦਾ ਹਥੌੜਾ ਲੈ। ਹੁਣ ਉਸ ਸੁਨਿਆਰ ਵੀਰ ਨੂੰ ਲੋੜ ਹੈ ਅੱਗ ਤੇਜ਼ ਕਰਨ ਦੀ। ਉਹ ਫੂਕ ਮਾਰ ਕੇ ਅੱਗ ਤੇਜ਼ ਕਰਦਾ ਹੈ। ਮਹਾਰਾਜ ਕਹਿੰਦੇ ਹਨ, ਜਿੰਨਾ ਬੰਦਾ ਧੀਰਜ ਵਾਲਾ ਹੋਵੇਗਾ, ਅਡੋਲ ਮੱਤ ਵਾਲਾ ਹੋਵੇਗਾ, ਉੱਨਾ ਹੀ ਉਹ ਰੱਬ ਅਤੇ ਗੁਰੂ ਕੋਲੋਂ ਡਰ ਕੇ ਰਹੇਗਾ। ਜਿੰਨਾ ਬੰਦਾ ਅੰਦਰੋਂ ਅਗਿਆਨੀ ਹੋਵੇਗਾ, ਉੱਨਾ ਹੰਕਾਰ ਵਿਚ ਬੋਲੇਗਾ। ਸੱਚਾਈ ਇਹ ਹੈ ਕਿ ਅਗਿਆਨੀ ਬੰਦੇ ਕੋਲ ਅੱਖਰ ਤਾਂ ਹੋ ਸਕਦੇ ਹਨ ਪਰ ਜੇ ਭੈਅ ਨਹੀਂ

ਤਾਂ ਹੰਕਾਰੀ ਹੋਵੇਗਾ। ਜਿਸ ਦੇ ਕੋਲ ਭੈਅ ਹੈ, ਉਹ ਭਾਵਨਾ ਵਾਲਾ ਹੋਵੇਗਾ। ਮਹਾਰਾਜ ਜੀ ਨੇ ਕਿਹਾ :-

*ਭਉ ਖਲਾ*

ਖਲਾ ਦਾ ਅਰਥ ਹੈ ਹਵਾ।

*ਭਉ ਖਲਾ ਅਗਨਿ ਤਪ ਤਾਉ॥*

ਤਪ ਦੀ ਅੱਗ ਨੂੰ ਬਾਲ। ਅਸਲ ਵਿਚ ਜੱਪ ਆਪਣੇ ਆਪ ਵਿਚ ਤੱਪ ਹੈ। ਸੇਵਾ ਆਪਣੇ ਆਪ ਵਿਚ ਤੱਪ ਹੈ। ਗੁਰਸਿੱਖ ਲਈ ਸਭ ਤੋਂ ਵੱਡਾ ਤੱਪ ਹੈ ਆਪਣੇ ਗੁਰੂ ਦੀ ਸੇਵਾ ਕਰਨੀ।

*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*

ਗੁਰੂ ਦਾ ਸ਼ਬਦ ਅੰਮ੍ਰਿਤ ਨਾਮ ਉਸ ਦੇ ਵਿਚ ਢਲੇਗਾ। ਜਿਸ ਕੋਲ ਇੰਨੇ ਗੁਣ ਆ ਗਏ, ਮਹਾਰਾਜ ਕਹਿੰਦੇ ਹਨ, ਸਮਝੋ ਉਸ ਦਾ ਜੀਵਨ ਢਾਲਿਆ ਗਿਆ।

*ਘੜੀਐ ਸਬਦੁ ਸਚੀ ਟਕਸਾਲ॥*

ਸੱਚੀ ਟਕਸਾਲ ਵਿਚ ਘੜਿਆ ਹੋਇਆ ਸ਼ਬਦ ਹੀ ਸਾਡੇ ਜੀਵਨ ਨੂੰ ਘੜੇਗਾ। ਮਹਾਰਾਜ ਕਹਿੰਦੇ ਹਨ, ਜਿਸ ਦਾ ਜੀਵਨ ਘੜਿਆ ਜਾਏ, ਘੜਨ ਤੋਂ ਬਾਅਦ ਉਸ ਦੀ ਪਹਿਲੀ ਅਰਦਾਸ ਇਹ ਹੋਵੇਗੀ— ਮਾਲਕਾ ! ਤੂੰ ਨਦਰ ਕੀਤੀ ਤੇ ਤੇਰੀ ਨਦਰ ਨਾਲ ਮੈਂ ਇਹ ਕੰਮ ਕਰ ਸਕਿਆ ਹਾਂ। ਤੇਰੀ ਕ੍ਰਿਪਾ ਤੋਂ ਬਿਨਾਂ ਕੁਝ ਵੀ ਨਹੀਂ ਹੋਵੇਗਾ।

*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥ ੩੮॥*

(ਜਪੁ ਜੀ ਸਾਹਿਬ)

ਜਿਨ੍ਹਾਂ ਉੱਪਰ ਮਾਲਕ ਦੀ ਨਦਰ ਹੋਵੇ, ਉਹ ਹੀ ਮਾਲਕ ਦੀ ਨਦਰ ਨਾਲ ਨਿਹਾਲ ਹੋਏ ਹਨ। ਮਾਇਆ ਦਾ ਸਾਥ ਛੱਡ ਦੇ। ਜੋ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਹੈ, ਉਹ ਉਹਨਾਂ ਕਰਕੇ ਦਿਖਾਇਆ। ਕੀੜੀ ਜਿੰਨੀ ਜਗ੍ਹਾ ਨਹੀਂ ਪ੍ਰਮਾਤਮਾ ਦੇ ਘਰ ਵਿਚ ਉਸ ਬੰਦੇ ਦੀ, ਜਿਸ ਦੇ ਕੋਲ ਇਹ ਹੰਕਾਰ ਹੈ ਕਿ ਮੇਰੇ ਕੋਲ ਮਾਇਆ ਹੈ। ਨਾਮ ਹੀ ਸਾਥੀ ਹੈ, ਬਾਕੀ ਕੁਝ ਨਹੀਂ। ਮਹਾਰਾਜ ਕਹਿੰਦੇ ਹਨ, ਝੁੱਕ ਜਾ। ਜਿਹੜਾ ਝੁੱਕ ਜਾਏ, ਉਸ ਦੀ ਜ਼ਬਾਨ ਹਮੇਸ਼ਾ ਨਿਮਰਤਾ ਨਾਲ ਮਿੱਠਾ ਬੋਲਦੀ ਹੈ। ਕੇਵਲ ਪ੍ਰਮਾਤਮਾ ਦਾ ਨਾਮ ਜੱਪ। ਨਾਮ ਹੀ ਇਕ ਅਜਿਹਾ ਖ਼ਜ਼ਾਨਾ ਹੈ ਜਿਹੜਾ ਤੇਰੇ ਨਾਲ ਜਾਏਗਾ। ਨਾਮ ਹੀ ਤੇਰਾ ਸਹਾਈ ਹੋਵੇਗਾ।

ਦੋ ਗੱਲਾਂ ਗੁਰੂ ਤੇਗ਼ ਬਹਾਦਰ ਜੀ ਨੇ ਕਹੀਆਂ — ਇਕ ਤਿਆਗ ਤੇ ਦੂਜੀ ਪਕੜ। ਇਕ ਛੱਡਣਾ ਹੈ ਤੇ ਦੂਜੇ ਨੂੰ ਪਕੜਨਾ ਹੈ। ਹੰਕਾਰ ਨੂੰ ਛੱਡ ਦੇ ਤੇ ਰਾਮ ਦੇ ਨਾਮ ਨੂੰ ਪਕੜ ਲੈ। ਸਤਿਗੁਰੂ ਨੇ ਬਾਣੀ ਵਿਚ ਪਹਿਲਾ ਸ਼ਬਦ ਹੀ ਇਹ ਕਿਹਾ ਹੈ :-

*ਸਾਧੋ ਮਨ ਕਾ ਮਾਨੁ ਤਿਆਗਉ॥*

(ਅੰਗ ੨੧੯)

ਇਸ ਮਾਨ ਨੂੰ ਛੱਡ ਦੇ। ਅਖ਼ੀਰ ਵਿਚ ਮਹਾਰਾਜ ਜੀ ਨੂੰ ਪੁੱਛੀਏ ਕਿ ਜੇ ਬੰਦਾ ਮਾਨ ਛੱਡ ਦੇਵੇ ਤਾਂ ਫਿਰ ਪਕੜੇ ਕੀ ? :-

*ਰਾਮ ਨਾਮੁ ਉਰ ਮੈ ਗਹਿਓ*

ਇਸ ਨੂੰ ਗਹਿ ਲੈ, ਇਸ ਨੂੰ ਪਕੜ ਲੈ।

*ਜਾ ਕੈ ਸਮ ਨਹੀ ਕੋਇ॥*
*ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥*

(ਅੰਗ ੧੪੨੯)

ਜਿਸ ਦਾ ਸਿਮਰਨ ਕੀਤਿਆਂ ਅੰਦਰ ਦੇ ਸੰਕਟ ਮਿਟ ਜਾਂਦੇ ਹਨ ਅਤੇ ਪਰੀਪੂਰਨ ਪ੍ਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ। ਪ੍ਰਮਾਤਮਾ ਦਾ ਨਾਮ ਹੀ ਜ਼ਿੰਦਗੀ ਦਾ ਮਕਸਦ ਹੈ ਤੇ ਜਿਸ ਕੋਲ ਇਹ ਮਕਸਦ ਹੈ, ਉਹ ਬੰਦਾ ਸੰਸਾਰ ਦੇ ਝੰਮੇਲਿਆਂ ਤੋਂ ਉੱਪਰ ਉੱਠ ਜਾਂਦਾ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

